# PUNJAB VIDHAN SABHA

Tuesday, the 6th August, 2019

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 10:00 A.M. Mr. Speaker (Rana Kanwar Pal Singh) in the Chair:*

---

## STARRED QUESTIONS AND ANSWERS

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ।

### ਜਗਰਾਉਂ-ਰਾਏਕੋਟ ਰੋਡ ਦੇ ਨਗਰ ਕੌਂਸਲ ਅਧੀਨ ਆਉਂਦੇ ਹਿੱਸੇ ਦੀ ਮੁਰੰਮਤ ਤੇ ਆਏ ਖਰਚੇ ਸਬੰਧੀ

*2114. **ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ**: ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 2016 ਤੋਂ 2019 ਤੱਕ ਜਗਰਾਉਂ-ਰਾਏਕੋਟ ਰੋਡ ਜੋ ਕਿ ਨਗਰ ਕੌਂਸਲ ਦੇ ਅਧੀਨ ਹੈ, ਦੀ ਮੁਰੰਮਤ ਕਰਨ ਅਤੇ ਬਣਾਉਣ 'ਤੇ ਕੁੱਲ ਕਿੰਨਾ ਖਰਚਾ ਹੋਇਆ ਹੈ ਅਤੇ ਇਸ ਰੋਡ ਦਾ ਕੰਮ ਕਦੋਂ ਤੱਕ ਮੁਕੰਮਲ ਹੋਣ ਦੀ ਸੰਭਾਵਨਾ ਹੈ?

**ਸ਼੍ਰੀ ਬ੍ਰਹਮ ਮਹਿੰਦਰਾ:** ਜਗਰਾਉਂ ਰਾਏਕੋਟ ਰੋਡ ਦਾ ਹਿੱਸਾ, ਜੋ ਕਿ ਨਗਰ ਕੌਂਸਲ ਦੇ ਅਧੀਨ ਹੈ, ਇਸਦੀ ਮਾਲਕੀ ਮਹਿਕਮਾ ਪੀ.ਡਬਲਯੂ.ਡੀ. (ਬੀ. ਐਂਡ. ਆਰ) ਵਿਭਾਗ ਦੀ ਹੈ ਪ੍ਰੰਤੂ ਪਬਲਿਕ ਹਿੱਤ ਵਿੱਚ ਇਸਦਾ ਕੰਮ ਨਗਰ ਕੌਂਸਲ ਜਗਰਾਉਂ ਵੱਲੋਂ ਕਰਵਾਇਆ ਜਾ ਰਿਹਾ ਹੈ। ਨਗਰ ਕੌਂਸਲ ਜਗਰਾਉਂ ਵਲੋਂ ਸਾਲ 2016 ਤੋਂ 2019 ਤੱਕ ਕੁੱਲ 64.09 ਲੱਖ ਦਾ ਖਰਚਾ ਕੀਤਾ ਗਿਆ ਹੈ। ਇਸ ਸੜਕ ਦਾ ਬਾਕੀ ਰਹਿੰਦਾ ਕੰਮ 15, ਨਵੰਬਰ 2019 ਤੱਕ ਕਰਵਾ ਦਿੱਤਾ ਜਾਵੇਗਾ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ, ਜਿਹੜੀ ਮੈਂ ਰਾਏਕੋਟ ਰੋਡ ਦੀ ਗੱਲ ਕੀਤੀ ਹੈ, ਇਹ 2 ਪਾਰਟਜ਼ ਵਿੱਚ ਵੰਡੀ ਹੋਈ ਹੈ। ਇਸ ਰੋਡ ਦਾ ਇੱਕ-ਦੋ ਕਿਲੋਮੀਟਰ ਹਿੱਸਾ ਸ਼ਹਿਰ ਦੇ ਵਿੱਚੋਂ ਨਿਕਲਦਾ ਹੈ ਅਤੇ ਬਾਕੀ ਦਾ ਪਾਰਟ ਪੀ.ਡਬਲਿਊ.ਡੀ. ਡਿਪਾਰਟਮੈਂਟ ਕੋਲ ਹੈ। ਪੀ.ਡਬਲਿਊ.ਡੀ. ਡਿਪਾਰਟਮੈਂਟ ਨੇ ਤਾਂ ਐਸ਼ਿਓਰੈਂਸ ਦਿਵਾ ਦਿੱਤੀ ਸੀ ਪਰ ਮੈਂ ਸਪੀਕਰ ਸਾਹਿਬ ਦੇ ਮਾਰਫਤ ਤੁਹਾਡੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦੀ ਹਾਂ ਕਿ ਜਿਹੜੀ ਇਨ੍ਹਾਂ ਦੀ ਪਰਾਪਰ ਕਾਸਟ ਕਿਲੋਮੀਟਰ ਜਾਂ 2 ਕਿਲੋਮੀਟਰ ਸੜਕ ਦੀ ਹੈ, ਇਹ ਥੋੜ੍ਹੇ ਸਮੇਂ ਵਿੱਚ ਥੋੜ੍ਹੀ ਜਿਹੀ ਸੜਕ ਤੋੜ ਲੈਂਦੇ ਹਨ ਅਤੇ ਥੋੜ੍ਹੀ ਜਿਹੀ ਬਣਾ ਲੈਂਦੇ ਹਨ। ਇਸ

ਸੜਕ ਤੇ ਇਨ੍ਹਾਂ ਨੇ ਇੱਕ ਵਾਰ 58 ਲੱਖ, ਫਿਰ 37 ਲੱਖ ਅਤੇ ਉਸ ਤੋਂ ਬਾਅਦ 17 ਲੱਖ ਰੁਪਿਆ ਖਰਚਿਆ ਹੈ ਜਦ ਕਿ ਇਸ ਕਾਸਟ ਦੇ ਉੱਤੇ ਇਨ੍ਹਾਂ ਦਾ ਬਿਲਡਰ ਕਹਿ ਰਿਹਾ ਹੈ ਕਿ ਉਸ ਕੋਲ ਕੋਈ ਠੇਕਾ ਹੈ ਜਾਂ ਨਹੀਂ, ਇਹ ਤਾਂ ਉਸ ਨੂੰ ਵੀ ਨਹੀਂ ਪਤਾ। ਐਸ.ਡੀ.ਐਮ. ਨੇ ਉਸ ਨੂੰ ਧਾਰਾ 133 ਦੇ ਅੰਡਰ ਨੋਟਿਸ ਵੀ ਭੇਜਿਆ ਹੈ। ਦੂਜੇ ਪਾਸੇ ਬਿਲਡਰ ਕਹਿੰਦਾ ਕਿ ਜਿੰਨਾ ਕੰਮ ਮੈਨੂੰ ਦਿੱਤਾ ਸੀ, ਉਹ ਪੂਰਾ ਹੋ ਗਿਆ ਹੈ ਪਰ ਇਹ ਸੜਕ ਕਦੇ ਪੂਰੀ ਹੀ ਨਹੀਂ ਹੁੰਦੀ। ਇਹ ਸੜਕ ਸ਼ਹਿਰ ਦੇ ਵਿੱਚੋਂ ਜਾਂਦੀ ਹੈ। ਕੀ ਮੰਤਰੀ ਸਾਹਿਬ ਮੈਨੂੰ ਇੰਨਾ ਦੱਸ ਦੇਣਗੇ ਕਿ ਇੰਨਾ ਪੈਸਾ ਖਰਚ ਕਰਨ ਦੇ ਬਾਵਜੂਦ ਵੀ ਇਹ ਸੜਕ ਸਾਨੂੰ ਜਗਰਾਉਂ ਵਾਸੀਆਂ ਨੂੰ ਕਦੇ ਕੰਪਲੀਟ ਮਿਲੇਗੀ?

**ਮਾਨਯੋਗ ਸਪੀਕਰ:** ਹਾਂ ਜੀ, ਮੰਤਰੀ ਜੀ।

**ਮੰਤਰੀ:** ਸਰ, ਇਨ੍ਹਾਂ ਨੇ ਜਿਹੜੀ ਚੀਜ਼ ਮੇਰੇ ਧਿਆਨ ਵਿੱਚ ਲਿਆਂਦੀ ਹੈ, ਮੈਂ ਆਪਣੇ ਆਫੀਸਰਜ਼ ਭੇਜ ਕੇ ਇਸ ਨੂੰ ਜਲਦੀ sort-out ਕਰਵਾ ਦੇਵਾਂਗਾ ਅਤੇ ਜਿਹੜਾ ਕੰਮ ਬਚਦਾ ਹੈ, ਮੈਂ ਉਸ ਲਈ ਹਾਊਸ ਨੂੰ ਅਤੇ ਤੁਹਾਨੂੰ ਐਸ਼ਿਓਰ ਕਰਦਾ ਹਾਂ ਕਿ ਠੀਕ ਕਰਵਾ ਦੇਵਾਂਗੇ।

**ਮਾਨਯੋਗ ਸਪੀਕਰ:** ਐਸ਼ਿਓਰੈਂਸ ਆ ਗਈ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:**ਇੱਕ ਮਿੰਟ, ਸਰ। ਮੰਤਰੀ ਸਾਹਿਬ, ਇਸ ਨੂੰ ਟਾਈਮ-ਬਾਊਂਡ ਕਰੋ ਜੀ।

**ਮਾਨਯੋਗ ਸਪੀਕਰ:** ਮਾਣੂਕੇ ਜੀ, ਐਸ਼ਿਓਰੈਂਸ ਆ ਗਈ ਹੈ। ਉਹ ਤਾਂ ਠੀਕ ਹੈ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਇਸ ਨੂੰ ਟਾਈਮ-ਬਾਊਂਡ ਕਰ ਦਿਉ ਜੀ।

**ਮਾਨਯੋਗ ਸਪੀਕਰ:** ਟਾਈਮ ਬਾਊਂਡ ਤਾਂ ਹੋ ਨਹੀਂ ਸਕਦਾ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਟਾਈਮ-ਬਾਊਂਡ ਕਰ ਦਿਉ ਜੀ, ਉਦੋਂ ਤੱਕ ਇਨਕੁਆਰੀ ਕਰਵਾ ਲਵੋ।

**ਮੰਤਰੀ:** ਸਰ, ਇਸ ਸੜਕ ਦਾ ਬਾਕੀ ਰਹਿੰਦਾ ਕੰਮ 15 ਨਵੰਬਰ, 2019 ਤੱਕ ਕਰਵਾਉਣ ਲਈ ਤਾਂ ਪਹਿਲਾਂ ਹੀ ਕਿਹਾ ਹੋਇਆ ਹੈ। ਇਸ ਤੋਂ ਜ਼ਿਆਦਾ ਟਾਈਮ-ਬਾਊਂਡ ਕੀ ਹੋਵੇਗਾ?

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਸੜਕ ਦੀ ਇਨਕੁਆਰੀ ਤਾਂ ਕਰਵਾ ਲਵੋ ਜੀ।

**ਮੰਤਰੀ:** ਦੇਖੋ, ਤੁਸੀਂ ਮੇਰੇ ਨੋਟਿਸ ਵਿੱਚ ਇਹ ਗੱਲ ਲਿਆਂਦੀ ਹੈ। ਮੈਂ ਇਸ ਨੂੰ ਦੇਖ ਲਵਾਂਗਾ, ਤੁਸੀਂ ਸਾਡੇ ਸਤਿਕਾਰਯੋਗ ਮੈਂਬਰ ਹੋ, ਜਿਸ ਤਰ੍ਹਾਂ ਕਹੋਗੇ ਬਿਲਕੁਲ ਦੇਖ ਕੇ ਕਰਵਾ ਲਵਾਂਗੇ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਧੰਨਵਾਦ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. 2352**

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਰਕੇ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. 2304**

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਰਕੇ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਹਲਕਾ ਬਲਾਚੌਰ ਵਿੱਚ ਆਈ.ਟੀ.ਆਈ. ਸਥਾਪਿਤ ਕਰਨਾ**

*2266. **ਸ਼੍ਰੀ ਦਰਸ਼ਨ ਲਾਲ:** ਕੀ ਤਕਨੀਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਹਲਕਾ ਬਲਾਚੌਰ ਵਿੱਚ ਅਜੇ ਤੱਕ ਕੋਈ ਆਈ.ਟੀ.ਆਈ. ਸਥਾਪਿਤ ਨਹੀਂ ਕੀਤਾ ਗਿਆ ਹੈ ਅਤੇ ਕੀ ਇਸ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹਾਂ ਤਾਂ ਕਦੋਂ ਤੱਕ ਇਸ ਦੀ ਉਸਾਰੀ ਦਾ ਕੰਮ ਸ਼ੁਰੂ ਹੋ ਜਾਵੇਗਾ ?

**ਸਰਦਾਰ ਚਰਨਜੀਤ ਸਿੰਘ ਚੰਨੀ:** ਜੀ ਹਾਂ, ਇਹ ਠੀਕ ਹੈ ਕਿ ਹਲਕਾ ਬਲਾਚੌਰ ਵਿੱਚ ਅਜੇ ਤੱਕ ਕੋਈ ਸਰਕਾਰੀ ਆਈ.ਟੀ.ਆਈ. ਸਥਾਪਿਤ ਨਹੀਂ ਕੀਤੀ ਗਈ। ਫਿਰ ਵੀ ਹਲਕਾ ਬਲਾਚੌਰ ਵਿਖੇ ਨਵੀਂ ਆਈ.ਟੀ.ਆਈ. ਸਥਾਪਿਤ ਕਰਨ ਦੀ ਤਜਵੀਜ਼ ਰਾਜ ਸਰਕਾਰ ਦੇ ਵਿਚਾਰ ਅਧੀਨ ਹੈ ਜੀ।

**ਸ਼੍ਰੀ ਦਰਸ਼ਨ ਲਾਲ:** ਮਾਨਯੋਗ ਸਪੀਕਰ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪਹਿਲਾਂ ਵੀ ਬੇਨਤੀ ਕੀਤੀ ਸੀ, ਉਸ ਦਿਨ ਇਨ੍ਹਾਂ ਨੇ ਪਹਿਲਾਂ ਵੀ ਵਿਸ਼ਵਾਸ ਦਿਵਾਇਆ ਸੀ ਕਿ ਜਲਦੀ ਤੋਂ ਜਲਦੀ ਬਲਾਚੌਰ ਦੇ ਵਿੱਚ ਆਈ.ਟੀ.ਆਈ. ਸਥਾਪਿਤ ਹੋ ਜਾਵੇਗੀ। ਅੱਜ ਦੁਬਾਰਾ ਮੈਨੂੰ ਇਹੀ ਪ੍ਰਸ਼ਨ ਲਾਉਣਾ ਪਿਆ ਪਰ ਮੈਨੂੰ ਇਹ ਵਿਸ਼ਵਾਸ ਦਿਵਾਉਣ ਕਿ ਕਦੋਂ ਤੱਕ ਆਈ.ਟੀ.ਆਈ. ਬਣ ਕੇ ਤਿਆਰ ਹੋਵੇਗੀ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਦੀਆਂ ਹਦਾਇਤਾਂ ਅਨੁਸਾਰ, ਕਿਉਂਕਿ ਉਨ੍ਹਾਂ ਨੇ ਐਲਾਨ ਵੀ ਕੀਤਾ ਹੈ ਕਿ 15 ਆਈ.ਟੀ.ਆਈਜ਼. ਪੰਜਾਬ ਦੇ ਵਿੱਚ ਨਵੀਆਂ ਖੋਲ੍ਹੀਆਂ ਜਾਣਗੀਆਂ, ਉਸ ਦੇ ਵਿੱਚ ਅਸੀਂ ਇਨ੍ਹਾਂ ਦਾ ਨਾਮ ਵੀ ਭੇਜਿਆ ਹੋਇਆ ਹੈ। ਸਾਨੂੰ ਉਮੀਦ ਹੈ ਕਿ ਬੜੀ ਛੇਤੀ ਇਸ ਤੇ ਕੰਮ ਸ਼ੁਰੂ ਕਰ ਦੇਵਾਂਗੇ। ਇਹ ਕੰਮ ਅੰਡਰ-ਪ੍ਰੌਸੈੱਸ ਹੈ।

**ਮਾਨਯੋਗ ਸਪੀਕਰ:** ਚੌਧਰੀ ਸਾਹਿਬ, ਕੁਝ ਕਹਿਣਾ ਚਾਹੁੰਦੇ ਹੋ?

**ਸ਼੍ਰੀ ਦਰਸ਼ਨ ਲਾਲ:** ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਮੁੱਖ ਮੰਤਰੀ ਜੀ ਨੂੰ ਵੀ ਗੁਜ਼ਾਰਿਸ਼ ਕਰਾਂਗਾ ਕਿ ਇਹ ਕੰਢੀ ਏਰੀਆ ਦਾ ਇਲਾਕਾ ਹੈ, ਉੱਥੇ ਕੋਈ ਵੀ ਆਈ.ਟੀ.ਆਈ. ਨਹੀਂ ਹੈ, ਉਨ੍ਹਾਂ ਦੁਆਰਾ ਖੁਦ ਦਖਲ-ਅੰਦਾਜ਼ੀ ਦੇ ਕੇ ਇਨ੍ਹਾਂ 15 ਵਿੱਚੋਂ ਸਭ ਤੋਂ ਪਹਿਲਾਂ ਬਲਾਚੌਰ ਵਿੱਚ ਬਣਵਾਈ ਜਾਵੇ।

**ਮਾਨਯੋਗ ਸਪੀਕਰ:** ਚਲੋ, Thank you.

---

## ਇਲੈਕਟ੍ਰਿਕ ਮੋਟਰ ਗੱਡੀਆਂ ਬਾਰੇ।

*2143. **ਸਰਦਾਰ ਕੰਵਰ ਸੰਧੂ:** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਜਦੋਂਕਿ ਆਟੋਮਬਾਇਲ ਮਾਰਕੀਟ (ਸੰਭਾਵਿਤ ਤੌਰ ਤੇ 2025-30) ਵਿਸ਼ਵ ਪੱਧਰ ਤੇ ਅਤੇ ਦੇਸ਼ ਵਿੱਚ ਇਲੈਕਟ੍ਰਿਕ ਮੋਟਰ ਗੱਡੀਆਂ ਲਿਆ ਰਹੀ ਹੈ ਤਾਂ ਪੰਜਾਬ ਦੇ ਲੋਕ ਇਸ ਸਬੰਧੀ ਪਛੜ ਨਾ ਜਾਣ ਨੂੰ ਯਕੀਨੀ ਬਣਾਉਣ ਲਈ ਰਾਜ ਸਰਕਾਰ ਕੀ ਕਦਮ ਚੁੱਕ ਰਹੀ ਹੈ;

(ਅ) ਪੰਜਾਬ ਵਿੱਚ ਇਲੈਕਟ੍ਰਿਕ ਗੱਡੀਆਂ ਲਈ ਅਧਾਰ ਲਈ ਸਥਾਪਿਤ ਕਰਨ ਅਤੇ ਲੋੜੀਦੀਆਂ ਲੀਥੀਅਮ ਬੈਟਰੀਆਂ ਦੇ ਉਤਪਾਦਨ ਲਈ ਅਤੇ ਸਾਰੇ ਰਾਜ ਵਿੱਚ ਪੈਟਰੋਲ/ ਡੀਜ਼ਲ ਸਟੇਸ਼ਨਾਂ ਦੀ ਤਰਜ ਤੇ ਲੋੜੀਂਦੇ ਈ.ਵੀ. ਚਾਰਜਿੰਗ ਸਟੇਸ਼ਨ ਸਥਾਪਿਤ ਕਰਨ ਲਈ ਕਾਰ ਕੰਪਨੀਆਂ ਨੂੰ ਆਕਰਸ਼ਿਤ ਕਰਨ ਲਈ ਕੀ ਕਦਮ ਚੁੱਕੇ ਜਾ ਰਹੇ ਹਨ?

**ਸ਼੍ਰੀਮਤੀ ਰਜ਼ੀਆ ਸੁਲਤਾਨਾ:**(ੳ) ਸਰਕਾਰ ਵੱਲੋਂ ਰਾਜ ਅੰਦਰ ਇਲੈਕਟ੍ਰਿਕ ਮੋਟਰ ਗੱਡੀਆਂ ਨੂੰ ਵਰਤੋਂ ਵਿੱਚ ਲਿਆਉਣ ਲਈ ਡਰਾਫਟ ਪਾਲਿਸੀ ਤਿਆਰ ਕਰਨ ਹਿੱਤ ਵਰਕਿੰਗ ਗਰੁੱਪ ਨਾਮਜ਼ਦ ਕੀਤਾ ਗਿਆ ਹੈ। ਇਸ ਗਰੁੱਪ ਨੂੰ ਇਸ ਖੇਤਰ ਨਾਲ ਸਬੰਧਤ ਧਿਰਾਂ ਅਤੇ ਮਾਹਿਰਾਂ ਨਾਲ ਵਿਚਾਰ ਵਟਾਂਦਰਾ ਕਰਨ ਅਤੇ ਦੂਜੇ

ਰਾਜਾਂ ਵੱਲੋਂ ਬਣਾਈਆਂ ਗਈਆਂ ਪਾਲਿਸੀਆਂ ਦਾ ਅਧਿਐਨ ਕਰਨ ਉਪਰੰਤ ਡਰਾਫਟ ਪਾਲਿਸੀ ਸਰਕਾਰ ਨੂੰ ਪੇਸ਼ ਕਰਨ ਦੀ ਹਦਾਇਤ ਕੀਤੀ ਗਈ ਹੈ।

(ਅ) ਪੰਜਾਬ ਵਿੱਚ ਇਲੈਕਟ੍ਰਿਕ ਮੋਟਰ ਗੱਡੀਆਂ ਨੂੰ ਵਰਤੋਂ ਵਿੱਚ ਲਿਆਉਣ ਸਬੰਧੀ ਪਾਲਿਸੀ ਬਣਨ ਉਪਰੰਤ ਹੀ ਅਜਿਹੇ ਲੋੜੀਂਦੇ ਜ਼ਰੂਰੀ ਕਦਮ ਚੁੱਕੇ ਜਾਣਗੇ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਇਹ ਬਹੁਤ ਗੋਲ-ਮੋਲ ਜਿਹਾ ਜਵਾਬ ਹੈ ਕਿਉਂਕਿ ਜਿਹੜੀ ਇੰਡਸਟਰੀਅਲ ਪਾਲਿਸੀ ਸਾਲ 2017 ਦੇ ਵਿੱਚ ਉਸ ਨੂੰ unveil ਕੀਤਾ ਸੀ, ਉਸ ਵਿੱਚ ਉਸ ਦਾ ਜ਼ਿਕਰ ਸੀ ਔਰ ਉਸ ਤੋਂ ਬਾਅਦ ਜਿਹੜੀਆਂ ਬਹੁਤ ਸਾਰੀਆਂ ਸਟੇਟਾਂ ਜਿਵੇਂ ਦਿੱਲੀ, ਕਰਨਾਟਕ, ਤੇਲੰਗਨਾ ਅਤੇ ਮਹਾਂਰਾਸ਼ਟਰਾ ਹਨ, ਉਨ੍ਹਾਂ ਨੇ specific provisions ਇਲੈਕਟ੍ਰਿਕ ਵਹੀਕਲਜ਼ ਨੂੰ ਉਤਸ਼ਾਹਿਤ ਕਰਨ ਵਾਸਤੇ ਰੱਖੇ ਹਨ ਜਿਵੇਂ ਕਈ ਥਾਵਾਂ ਤੇ ਰੋਡ ਟੈਕਸ ਦੀ ਐਗਜ਼ੰਪਸ਼ਨ ਹੈ, ਰਜਿਸਟਰੇਸ਼ਨ ਫੀਸ ਦੀ ਐਗਜ਼ੰਪਸ਼ਨ ਹੈ ਅਤੇ ਸਿਰਫ ਇਹੋ ਹੀ ਨਹੀਂ ਲੀਥੀਅਮ ਬੈਟਰੀ ਜਾਂ ਚਾਰਜ਼ਿੰਗ ਸਟੇਸ਼ਨ ਬਣਾਉਣ ਵਾਸਤੇ ਸਬਸਿਡੀਜ਼ ਵੀ ਦਿੱਤੀਆਂ ਗਈਆਂ ਹਨ। ਸੋ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਕੀ ਆਪਣੇ ਕੋਲ ਕੋਈ specific proposal ਇਹੋ ਜਿਹੀ ਹੈ? ਸਾਡੀ ਸਰਕਾਰ ਬਣੀ ਨੂੰ ਢਾਈ ਸਾਲ ਹੋ ਗਏ ਹਨ ਪਰੰਤੂ ਇਸ ਉੱਤੇ ਅੱਗੇ ਕੋਈ ਕਦਮ ਨਹੀਂ ਚੁੱਕੇ ਗਏ।ਇੱਕ ਚਾਈਨਜ਼ ਫਰਮ ਦੇ ਨਾਲ ਵੀ ਗੱਲ ਚੱਲ ਰਹੀ ਸੀ, ਮੈਂ ਜਾਣਨਾ ਚਾਹੁੰਦਾ ਹਾਂ ਕਿ ਕੀ ਉਹ ਗੱਲ ਸਿਰੇ ਚੜ੍ਹ ਗਈ ਹੈ ? ਕੀ ਸਟੇਟ ਵਿੱਚ ਇਲੈਕਟ੍ਰੀਕਲ ਬੱਸਾਂ ਚਲਾਉਣ ਵਾਸਤੇ ਕੋਈ ਪਰਪੋਜ਼ਲ ਤਿਆਰ ਕੀਤੀ ਗਈ ਹੈ, ਜਿਵੇਂ ਕਿ ਦਿੱਲੀ ਵਿੱਚ ਇਸ ਤਰ੍ਹਾਂ ਦੀਆਂ ਹਜ਼ਾਰ ਬੱਸਾਂ ਖਰੀਦੀਆਂ ਜਾ ਰਹੀਆਂ ਹਨ?

**ਮਾਨਯੋਗ ਸਪੀਕਰ:** ਹਾਂ ਜੀ, ਰਜ਼ੀਆ ਜੀ।

**ਮੰਤਰੀ:** ਸਪੀਕਰ ਸਾਹਿਬ, ਇੱਕ ਵਰਕਿੰਗ ਗਰੁੱਪ ਬਣਾਇਆ ਗਿਆ ਹੈ, ਉਸ ਗਰੁੱਪ ਵਿੱਚ ਜਿਹੜੇ ਮੈਂਬਰਜ਼ ਹਨ, ਉਨ੍ਹਾਂ ਦੀਆਂ ਦੋ ਮੀਟਿੰਗਜ਼ ਹੋ ਚੁੱਕੀਆਂ ਹਨ। ਜਦੋਂ ਵੀ ਸਾਡੇ ਕੋਲ ਉਨ੍ਹਾਂ ਵੱਲੋਂ ਰਿਪੋਰਟ ਆ ਜਾਵੇਗੀ ਤਾਂ ਅਸੀਂ ਦੋ ਮਹੀਨਿਆਂ ਦੇ ਅੰਦਰ-ਅੰਦਰ ਫੈਸਲਾ ਲੈ ਲਵਾਂਗੇ।

---

**ਡਰੇਨਾਂ ਦੀ ਸਫਾਈ ਕਰਵਾਉਣਾ**

Under Print
Not for Legal/Official use

*2214 **ਸਰਦਾਰ ਸੁਰਜੀਤ ਸਿੰਘ ਧੀਮਾਨ:** ਕੀ ਜਲ ਸਰੋਤ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਸਰਕਾਰ ਦੁਆਰਾ ਨਿਮਨਲਿਖਤ ਡਰੇਨਾਂ, ਜਿਨ੍ਹਾਂ ਦੀ ਸਫਾਈ ਦਾ ਕੰਮ ਪਿਛਲੇ ਲੰਬੇ ਸਮੇਂ ਤੋਂ ਕਰਨਾ ਬਣਦਾ ਹੈ, ਦੀ ਸਫਾਈ ਭਵਿੱਖ ਵਿੱਚ ਪਹਿਲਤਾ ਦੇ ਆਧਾਰ ਤੇ ਕਰਨ ਦੀ ਕੋਈ ਯੋਜਨਾ ਹੈ;

(1) ਅਮਰਗੜ੍ਹ ਹਲਕੇ ਦੇ ਪਿੰਡ ਝੱਲ ਦੇ ਨਾਲ ਲੰਘਦੀ ਬਹਾਦੁਰ ਸਿੰਘ ਡਰੇਨ;

(2) ਅਮਰਗੜ੍ਹ ਹਲਕੇ ਦੇ ਅਮਰਗੜ੍ਹ ਨਾਭਾ ਰੋਡ ਦੇ ਨਾਲ ਲੰਘਦੀ ਭਗਵਾਨ ਪੁਰਾ ਲਿੰਕ ਰੋਡ ਡਰੇਨ;

(3) ਦਿੜ੍ਹਬਾ ਹਲਕੇ ਵਿੱਚ ਐਲ-1 ਡਰੇਨ ਜੋ ਬਾਬਾ ਬਰਸਿਆਣਾ ਗੁਰਦੁਆਰਾ ਸਾਹਿਬ ਦੇ ਨਾਲ ਵਹਿੰਦੀ ਹੈ;

(4) ਦਿੜ੍ਹਬਾ ਹਲਕੇ ਦੇ ਪਿੰਡ ਤੂਰ ਬਣਜਾਰਾ ਦੇ ਨਾਲ ਵਹਿੰਦੀ ਐਲ-2 ਡਰੇਨ ਅਤੇ

(5) ਪਾਤੜਾਂ ਸੜਕ (ਦਿੜ੍ਹਬਾ) ਦੇ ਨਾਲ ਵਹਿੰਦੀ ਲਹਿਰਾਗਾਗਾ ਡਰੇਨ?

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** (1) ਅਮਰਗੜ੍ਹ ਹਲਕੇ ਦੇ ਪਿੰਡ ਝੱਲ ਦੇ ਨਾਲ ਲੰਘਦੀ ਬਹਾਦੁਰ ਸਿੰਘ ਵਾਲਾ ਡਰੇਨ ਦੀ ਸਫਾਈ ਦਾ ਕੰਮ ਇਸ ਸਾਲ ਬਰਸਾਤਾਂ ਤੋਂ ਪਹਿਲਾਂ ਮਗਨਰੇਗਾ ਲੇਬਰ ਲਗਾ ਕੇ ਕਰਵਾਇਆ ਗਿਆ ਹੈ।

(2) ਅਮਰਗੜ੍ਹ ਹਲਕੇ ਦੇ ਅਮਰਗੜ੍ਹ ਨਾਭਾ ਰੋਡ ਦੇ ਨਾਲ ਲੰਘਦੀ ਭਗਵਾਨਪੁਰਾ ਲਿੰਕ ਡਰੇਨ ਦੀ ਸਫਾਈ ਦਾ ਕੰਮ ਇਸ ਸਾਲ ਬਰਸਾਤਾਂ ਤੋਂ ਪਹਿਲਾਂ ਮਗਨਰੇਗਾ ਲੇਬਰ ਲਗਾ ਕੇ ਕਰਵਾਇਆ ਗਿਆ ਹੈ।

(3) ਦਿੜ੍ਹਬਾ ਹਲਕੇ ਵਿੱਚ ਐਲ-1 ਡਰੇਨ ਜੋ ਬਾਬਾ ਬਰਸਿਆਣਾ ਗੁਰਦੁਆਰਾ ਸਾਹਿਬ ਦੇ ਨਾਲ ਵਹਿੰਦੀ ਹੈ, ਦੀ ਸਫਾਈ ਦਾ ਕੰਮ ਇਸ ਸਾਲ ਮਗਨਰੇਗਾ ਲੇਬਰ ਲਗਾ ਕੇ ਕਰਵਾਉਣਾ ਤਜਵੀਜ਼ਿਆ ਗਿਆ ਹੈ।

(4) ਦਿੜ੍ਹਬਾ ਹਲਕੇ ਦੇ ਪਿੰਡ ਤੂਰ ਬਣਜਾਰਾ ਦੇ ਨਾਲ ਵਹਿੰਦੀ ਐਲ-2 ਡਰੇਨ ਦੀ ਸਫਾਈ ਦਾ ਕੰਮ ਇਸ ਸਾਲ ਮਗਨਰੇਗਾ ਲੇਬਰ ਲਗਾ ਕੇ ਸ਼ੁਰੂ ਕੀਤਾ ਗਿਆ ਸੀ ਪਰੰਤੂ ਜੁਲਾਈ ਵਿੱਚ ਬਰਸਾਤਾਂ ਹੋਣ ਕਾਰਨ ਡਰੇਨ ਵਿੱਚ ਪਾਣੀ ਭਰ ਗਿਆ ਸੀ, ਜਿਸ ਕਾਰਨ ਕੰਮ ਬੰਦ ਕਰਨਾ ਪਿਆ। ਡਰੇਨ ਵਿੱਚੋਂ ਪਾਣੀ ਨਿਕਲਣ ਉਪਰੰਤ ਕੰਮ ਮੁੜ ਚਾਲੂ ਕਰ ਦਿੱਤਾ ਜਾਵੇਗਾ।

(5) ਪਾਤੜਾਂ ਸੜਕ (ਦਿੜ੍ਹਬਾ) ਦੇ ਨਾਲ ਵਹਿੰਦੀ ਲਹਿਰਾਗਾਗਾ ਮੇਨ ਡਰੇਨ ਦੀ ਸਫਾਈ ਦਾ ਕੰਮ ਸਾਲ 2020 ਦੇ ਬਰਸਾਤੀ ਮੌਸਮ ਤੋਂ ਪਹਿਲਾਂ ਮਸ਼ੀਨਾਂ ਨਾਲ ਕਰਵਾਉਣ ਦੀ ਤਜਵੀਜ਼ ਹੈ।

**ਸਰਦਾਰ ਸੁਰਜੀਤ ਸਿੰਘ ਧੀਮਾਨ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਪਹਿਲੇ ਨੰਬਰ ਵਿੱਚ ਇਨ੍ਹਾਂ ਨੇ ਝੱਲ ਦੇ ਨਾਲ ਲੱਗਦੀ ਬਹਾਦਰਗੜ੍ਹ ਸਿੰਘ ਵਾਲਾ ਡਰੇਨ ਦੀ ਗੱਲ ਕੀਤੀ ਹੈ ਕਿ ਇਨ੍ਹਾਂ ਨੇ ਮਗਨਰੇਗਾ ਦੀ ਲੇਬਰ ਲਗਾ ਕੇ ਸਫਾਈ ਕਰਵਾ ਦਿੱਤੀ ਹੈ। ਪਰ ਮੈਂ ਇਸ ਗੱਲ ਨਾਲ ਸਹਿਮਤ ਨਹੀਂ ਹਾਂ ਕਿਉਂਕਿ ਮੇਰੇ ਹਲਕੇ ਦਾ ਪਿੰਡ ਹੋਣ ਕਾਰਨ, ਮੈਂ ਉਥੇ ਖੁਦ ਜਾ ਕੇ ਦੇਖਿਆ ਹੈ, ਲਿੰਕ ਰੋਡ ਜਾਂ ਵੱਡੇ ਰੋਡ ਕੋਲ ਗੁੱਟੀਆਂ ਬਣਾ ਕੇ ਡਰੇਨ ਦੀ ਸਫਾਈ ਨਹੀਂ ਕਰਵਾਈ ਜਾ ਸਕਦੀ। ਉਨ੍ਹਾਂ ਦੀ ਜਿਹੜੀ ਸਫਾਈ ਹੋਣੀ ਬਣਦੀ ਹੈ, ਉਹ ਘੱਟੋ-ਘੱਟ ਪੋਕਲੈਂਡ ਮਸ਼ੀਨਾਂ ਨਾਲ ਹੀ ਕਰਵਾਈ ਜਾ ਸਕਦੀ ਹੈ ਕਿਉਂਕਿ ਉਸ ਵਿੱਚ ਡੂੰਘਾਈ ਹੋਣੀ ਜ਼ਰੂਰੀ ਹੈ ਤਾਂ ਜੋ ਬਾਰਿਸ਼ ਦਾ ਪਾਣੀ ਉਸ ਵਿੱਚ ਲੰਘ ਸਕੇ। ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਇਸ ਡਰੇਨ ਉੱਤੇ ਲੋਕਾਂ ਵੱਲੋਂ ਨਾਜਾਇਜ਼ ਕਬਜ਼ੇ ਕੀਤੇ ਹੋਏ ਹਨ। ਡਰੇਨ ਨੂੰ ਜ਼ਮੀਨਾਂ ਵਿੱਚ ਰਲਾ ਲਿਆ ਗਿਆ ਹੈ। ਮੈਂ ਮੰਤਰੀ ਸਾਹਿਬ ਤੋਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਸਾਹਿਬ ਮਹਿਕਮੇ ਨੂੰ ਕਹਿ ਕੇ ਇਸ ਡਰੇਨ ਦੀ ਸਫਾਈ ਵੱਲ ਗੌਰ ਕਰਨਗੇ ਅਤੇ ਜ਼ਿਮੀਂਦਾਰਾਂ ਵੱਲੋਂ ਜਿਹੜੇ ਨਾਜਾਇਜ਼ ਕਬਜ਼ੇ ਕੀਤੇ ਹੋਏ ਹਨ, ਉਨ੍ਹਾਂ ਨੂੰ ਛੁਡਵਾਉਣ ਲਈ ਕੀ ਕੋਈ ਉਪਰਾਲੇ ਕਰਨਗੇ ? ਮੇਰੇ ਕਹਿਣ ਦਾ ਭਾਵ ਹੈ ਕਿ ਮੇਰੇ ਪ੍ਰਸ਼ਨ ਦੇ ਇਹ ਪੰਜ ਪੁਆਇੰਟ ਇਸ ਸਵਾਲ ਨਾਲ ਤੁਅੱਲਕ ਰੱਖਦੇ ਹਨ। ਮੈਂ ਚਾਹੁੰਦਾ ਹਾਂ ਕਿ ਜਿਹੜੀਆਂ ਡਰੇਨਾਂ ਹਨ, ਉਨ੍ਹਾਂ ਦੀ ਸਿਰਫ ਝਾੜ ਜਾਂ ਪੌਦੇ ਕੱਟ ਕੇ ਸਫਾਈ ਨਹੀਂ ਹੋ ਸਕਦੀ। ਇਨ੍ਹਾਂ ਦੀ ਸਫਾਈ ਉੱਨਾ ਚਿਰ ਨਹੀਂ ਹੋ ਸਕਦੀ, ਜਦੋਂ ਤੱਕ ਇਨ੍ਹਾਂ ਡਰੇਨਾਂ ਨੂੰ ਡੂੰਘੀਆਂ ਨਹੀਂ ਕਰਦੇ। ਅਮਰਗੜ੍ਹ ਹਲਕੇ ਵਿੱਚ ਬਾਰਿਸ਼ ਨੇ ਬਹੁਤ ਵੱਡਾ ਨੁਕਸਾਨ ਕੀਤਾ ਹੈ ਅਤੇ ਸਾਨੂੰ ਉਸ ਦਾ ਮੁਆਵਜ਼ਾ ਵੀ ਦੇਣਾ ਚਾਹੀਦਾ ਹੈ। ਮੇਰਾ ਖਿਆਲ ਹੈ ਕਿ ਆਉਣ ਵਾਲੇ ਸਮੇਂ ਵਿੱਚ ਸਾਨੂੰ ਉਸ ਉੱਤੇ ਬਜਟ ਖਰਚ ਕਰਨਾ ਪਵੇਗਾ। ਸਰ, ਮੈਂ ਚਾਹੁੰਦਾ ਹਾਂ ਕਿ ਜਿਹੜੀਆਂ ਡਰੇਨਾਂ ਤੇ ਨਾਜਾਇਜ਼ ਕਬਜ਼ੇ ਹੋਏ ਪਏ ਹਨ, ਉਹ ਛੁਡਵਾਏ ਜਾਣ ਅਤੇ ਜਿਹੜੀਆਂ ਡਰੇਨਾਂ ਨੂੰ ਡੂੰਘਾ ਕਰਨ ਦੀ ਲੋੜ ਹੈ, ਉਨ੍ਹਾਂ ਨੂੰ ਛੇਤੀ ਤੋਂ ਛੇਤੀ ਡੂੰਘਾ ਕੀਤਾ ਜਾਵੇ ਤਾਂ ਜੋ ਜਿਹੜੇ ਜ਼ਿਮੀਂਦਾਰ ਹਨ, ਉਨ੍ਹਾਂ ਦੀ ਫਸਲ ਮਰਨ ਤੋਂ ਬਚ ਸਕੇ।ਇਸ ਨਾਲ ਸਰਕਾਰ ਦੇ ਪੈਸੇ ਦੀ ਵੀ ਬੱਚਤ ਹੋਵੇਗੀ ਅਤੇ ਲੋਕਾਂ ਨੂੰ ਸੁੱਖ-ਸਹੂਲਤਾਂ ਵੀ ਮਿਲ ਸਕਣਗੀਆਂ। ਕੀ ਮੰਤਰੀ ਜੀ ਇਸ ਗੱਲ ਦਾ ਵਿਸ਼ਵਾਸ ਦਿਵਾਉਣਗੇ?

**ਮਾਨਯੋਗ ਸਪੀਕਰ:** ਮੰਤਰੀ ਜੀ।

**ਮੰਤਰੀ:** ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਕੋਈ 8200 ਕਿਲੋਮੀਟਰ ਲੰਬੀਆਂ ਡਰੇਨਾਂ ਹਨ ਅਤੇ ਕਈ ਡਰੇਨਾਂ ਇਸ ਤਰ੍ਹਾਂ ਦੀਆਂ ਵੀ ਹਨ ਜਿੱਥੇ ਪਾਣੀ ਦਾ ਵਹਾਅ ਜ਼ਿਆਦਾ ਆਉਂਦਾ ਹੈ। ਹਰ ਸਾਲ ਸਾਡੀ ਕੋਸ਼ਿਸ਼ ਹੁੰਦੀ ਹੈ ਕਿ ਮਸ਼ੀਨਾਂ ਦੇ ਨਾਲ ਉਨ੍ਹਾਂ ਦੀ ਸਫਾਈ ਕਰਵਾਈ ਜਾਵੇ ਅਤੇ ਕਰਵਾਈ ਵੀ ਗਈ ਹੈ। ਜਿਹੜੀਆਂ ਡਰੇਨਾਂ ਦੀ ਇਨ੍ਹਾਂ ਨੇ ਗੱਲ ਕੀਤੀ ਹੈ, ਇਨ੍ਹਾਂ ਵਿੱਚ ਜ਼ਿਆਦਾ ਪਾਣੀ ਨਹੀਂ ਆਉਂਦਾ। ਇਹ ਡਰੇਨਾਂ ਸੁੱਕੀਆਂ ਹਨ। ਮਗਨਰੇਗਾ ਤੋਂ ਕੰਮ ਵੀ ਕਰਵਾ ਲਿਆ ਹੈ ਪਰ ਫਿਰ ਵੀ ਜੇਕਰ ਇਹ ਸਮਝਦੇ ਹਨ ਕਿ ਮਸ਼ੀਨਾਂ ਦੀ ਲੋੜ ਹੈ, ਇਹ ਮੇਰੀ ਜਾਣਕਾਰੀ ਵਿੱਚ ਪਹਿਲਾਂ ਹੀ ਲਿਆ ਦਿੰਦੇ, ਮੈਂ ਚੈੱਕ ਵੀ ਕਰਵਾ ਲੈਂਦਾ। ਹੁਣ ਵੀ ਅਸੀਂ ਚੈੱਕ ਕਰਵਾ ਲਵਾਂਗੇ। ਜਿੱਥੇ ਨਾਜਾਇਜ਼ ਕਬਜੇ ਹੋਏ ਹਨ, ਉਹ ਵੀ ਜ਼ਰੂਰ ਛੁਡਾਵਾਂਗੇ।

**ਮਾਨਯੋਗ ਸਪੀਕਰ:** ਧੀਮਾਨ ਸਾਹਿਬ।

**ਸਰਦਾਰ ਸੁਰਜੀਤ ਸਿੰਘ ਧੀਮਾਨ:** ਸਰ, ਮੈਂ ਤੁਹਾਡੇ ਰਾਹੀਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਮੈਂ ਪਹਿਲਾਂ ਆਖਿਆ ਹੈ ਕਿ ਉਥੇ Formality ਹੋ ਰਹੀ ਹੈ। ਜਿੱਥੇ ਲਿੰਕ ਰੋਡ ਜਾਂਦੀ ਹੈ, ਵੱਡੀ ਰੋਡ ਜਾਂਦੀ ਹੈ, ਉੱਥੇ ਦੇਖਣ ਨੂੰ ਸਫਾਈ ਹੋਈ ਲੱਗਦੀ ਹੈ ਕਿਉਂਕਿ ਮਗਨਰੇਗਾ ਦੀ ਲੇਬਰ ਨੇ ਬੂਟੀਆਂ ਝਾੜ ਸੱਥਰ ਨੂੰ ਕੱਟ ਦਿੱਤਾ ਹੈ। ਪਰ ਅਸਲ ਦੇ ਵਿੱਚ ਜਿਹੜੀ ਡਰੇਨਾਂ ਦੀ ਸਫਾਈ ਹੈ, ਉਹ ਪੂਰਨ ਤੌਰ ਤੇ ਕਿਤੇ ਵੀ ਨਹੀਂ ਹੋ ਸਕੀ।

**ਮਾਨਯੋਗ ਸਪੀਕਰ:** ਹਾਂ ਜੀ, ਸਿਮਰਜੀਤ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਧੰਨਵਾਦ, ਸਪੀਕਰ ਸਾਹਿਬ। ਮੈਂ ਤੁਹਾਡੇ ਜ਼ਰੀਏ ਸਤਿਕਾਰਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਦਿਨੀਂ ਰਾਜਸਥਾਨ ਦੇ ਮੁੱਖ ਮੰਤਰੀ ਗਹਿਲੋਤ ਸਾਹਿਬ ਸੀ.ਐਮ. ਸਾਹਿਬ ਨੂੰ ਮਿਲ ਕੇ ਗਏ ਹਨ, ਜਿਨ੍ਹਾਂ ਨੇ ਰਾਜਸਥਾਨ ਫੀਡਰ ਦੀ Gang Canal ਨਾਲ ਇਸ ਦੀ ਰਿਪੇਅਰ ਦੀ ਗੱਲ ਕੀਤੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦੀ ਰੀਪੇਅਰ ਕਰਨੀ ਹੈ। ਦੂਜੀ ਗੱਲ ਇਹ ਹੈ ਦੋਨੋਂ ਨਹਿਰਾਂ ਦੇ ਜ਼ਰੀਏ ਜਿਹੜਾ ਪਾਣੀ ਜਾ ਰਿਹਾ ਹੈ, ਕੀ ਉਸ ਦੀ ਕੀਮਤ ਦਾ ਬਿਲ ਬਣਾ ਕੇ ਮੰਤਰੀ ਜੀ ਨੇ ਸਰਕਾਰ ਵੱਲੋਂ ਭੇਜਣਾ ਹੈ, ਜਿਹੜਾ ਕਿ 16 ਨਵੰਬਰ, 2016 ਨੂੰ ਇਸੇ ਸਦਨ ਦੇ ਵਿੱਚ ਪਾਸ ਹੋ ਚੁੱਕਿਆ ਹੈ?

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਨਹਿਰਾਂ ਦਾ ਹੀ ਸਵਾਲ ਹੈ। ਇਹ ਵੱਖਰਾ ਕਿਵੇਂ ਹੋ ਸਕਦਾ ਹੈ?

**ਮਾਨਯੋਗ ਸਪੀਕਰ:** ਨਹੀਂ ਨਹੀਂ, ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੰਤਰੀ ਸਾਹਿਬ ਜਵਾਬ ਦੇਣ ਨੂੰ ਤਿਆਰ ਬੈਠੇ ਹਨ।

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਨਹੀਂ ਨਹੀਂ, ਮੈਂ ਤਿਆਰ ਨਹੀਂ ਬੈਠਾ।

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਤੁਸੀਂ ਐਵੇਂ ਹੀ ਵੱਖਰਾ ਕਹਿ ਦਿੰਦੇ ਹੋ। ਮੰਤਰੀ ਜਵਾਬ ਦੇਣ ਲਈ ਤਿਆਰ ਬੈਠੇ ਹੁੰਦੇ ਹਨ ਔਰ ਤੁਸੀ ਵੱਖਰਾ ਕਹਿ ਕੇ ਟਾਲ ਦਿੰਦੇ ਹੋ। ਪਾਣੀ ਤਾਂ ਪਾਣੀ ਹੀ ਹੈ। ਚਾਹੇ ਡਰੇਨ ਰਾਹੀਂ ਜਾਣ ਬਾਰੇ ਕਿਹਾ ਚਾਹੇ ਨਹਿਰ ਰਾਹੀਂ ਕਿਹਾ।

**ਮਾਨਯੋਗ ਸਪੀਕਰ:** ਚਲੋ, ਅਗਲਾ ਸਵਾਲ, ਮਦਨ ਲਾਲ ਜਲਾਲਪੁਰ ਜੀ।

---

## ਸਬ ਤਹਿਸੀਲ ਘਨੌਰ ਨੂੰ ਤਹਿਸੀਲ ਦਾ ਦਰਜਾ ਦੇਣ ਬਾਰੇ

*2273 **ਸ਼੍ਰੀ ਮਦਨ ਲਾਲ ਜਲਾਲਪੁਰ:–** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਬ ਤਹਿਸੀਲ ਘਨੌਰ ਨੂੰ ਤਹਿਸੀਲ ਦਾ ਦਰਜਾ ਕਦੋਂ ਤੱਕ ਦੇ ਦਿੱਤਾ ਜਾਵੇਗਾ?

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ:** ਹਾਂ ਜੀ, ਸਬ ਤਹਿਸੀਲ ਘਨੌਰ ਨੂੰ ਤਹਿਸੀਲ ਦਾ ਦਰਜਾ ਦੇਣ ਲਈ ਤਜਵੀਜ਼ ਅਜੇ ਵਿਚਾਰ ਅਧੀਨ ਹੈ ਪਰੰਤੂ ਇਸ ਲਈ ਕੋਈ ਸਮਾਂ ਸੀਮਾ ਨਿਰਧਾਰਿਤ ਨਹੀਂ ਹੈ।

**ਮਾਨਯੋਗ ਸਪੀਕਰ:** ਹਾਂ ਜੀ, ਜਲਾਲਪੁਰ ਸਾਹਿਬ।

**ਸ਼੍ਰੀ ਮਦਨ ਲਾਲ ਜਲਾਲਪੁਰ:** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਵਾਬ ਵਿੱਚ ਦੱਸਿਆ ਹੈ ਕਿ ਸਰਕਾਰ ਘਨੌਰ ਨੂੰ ਤਹਿਸੀਲ ਦਾ ਦਰਜਾ ਦੇਣ ਲਈ ਵਿਚਾਰ ਰੱਖਦੀ ਹੈ। ਮੈਂ ਇਹ ਗੱਲ ਕਹਾਂਗਾ ਕਿ ਘਨੌਰ ਹਲਕੇ ਦੇ 175 ਪਿੰਡ ਹਨ ਪਰੰਤੂ ਉਥੇ ਤਹਿਸੀਲਦਾਰ ਕੋਈ ਵੀ ਨਹੀਂ ਹੈ। ਜਦੋਂ ਵੀ ਕੋਈ ਫਲੱਡ

ਆਉਂਦਾ ਹੈ, ਕੋਈ ਲੋੜ ਪੈਂਦੀ ਹੈ, ਸਾਨੂੰ ਦੂਜੇ ਹਲਕੇ ਤੇ ਨਿਰਭਰ ਹੋਣਾ ਪੈਂਦਾ ਹੈ ਕਿਉਂਕਿ ਜਦੋਂ ਕੋਈ ਫਲੱਡ ਆਉਂਦਾ ਹੈ ਤਾਂ ਹਰ ਐਸ.ਡੀ.ਐਮ. ਆਪਣੇ ਹਲਕੇ ਨੂੰ ਪਹਿਲ ਦਿੰਦਾ ਹੈ। ਜਿਹੜਾ ਸਾਡਾ ਹਲਕਾ ਇੱਕ ਬੰਨ੍ਹ ਨਾਲ ਜੁੜਿਆ ਹੋਇਆ ਹੈ ਅਤੇ ਘੱਗਰ ਦੀ ਮਾਰ ਥੱਲੇ ਹੈ ਅਤੇ ਉਥੇ ਤਹਿਸੀਲ ਦੀ ਲੋੜ ਹੈ। ਪਟਿਆਲਾ ਜ਼ਿਲ੍ਹੇ ਦੇ 8 ਹਲਕੇ ਹਨ, ਸੀ.ਐਮ. ਸਾਹਿਬ ਦਾ ਆਪਣਾ ਜ਼ਿਲ੍ਹਾ ਹੈ ਅਤੇ ਇਕੱਲਾ ਇਹ ਹਲਕਾ ਹੈ, ਜਿੱਥੇ ਅੱਜ ਤੱਕ ਤਹਿਸੀਲ ਨਹੀਂ ਬਣੀ। ਮੈਂ ਮੰਤਰੀ ਜੀ ਨੂੰ ਪਹਿਲਾਂ ਤਾਂ ਬੇਨਤੀ ਕਰਾਂਗਾ ਅਤੇ ਉਨ੍ਹਾਂ ਦਾ ਧੰਨਵਾਦ ਵੀ ਕਰਾਂਗਾ ਕਿ ਉਨ੍ਹਾਂ ਨੇ 'ਹਾਂ' ਤਾਂ ਕੀਤੀ। ਅੱਜ ਤੱਕ 'ਹਾਂ' ਨਹੀਂ ਮਿਲਦੀ ਸੀ, ਹਮੇਸ਼ਾ ਨਾਂਹ-ਪੱਖੀ ਜਵਾਬ ਹੀ ਮਿਲਦਾ ਸੀ। ਪਰ ਮੈਂ ਇਹ ਜ਼ਰੂਰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸੇ ਸਾਲ ਮੰਤਰੀ ਜੀ ਤਹਿਸੀਲ ਬਣਵਾਉਣ ਦੀ ਖੇਚਲ ਕਰਨਗੇ, ਸਵਾਲ 'ਤੇ ਕਾਰਵਾਈ ਕਰਨਗੇ ਅਤੇ ਕੀ ਇਸ ਨੂੰ ਟਾਈਮ ਬਾਊਂਡ ਕਰਨਗੇ? ਮੈਂ ਇਨ੍ਹਾਂ ਦਾ ਧੰਨਵਾਦ ਵੀ ਕਰਾਂਗਾ ਅਤੇ ਖਾਸ ਕਰਕੇ ਸੀ.ਐਮ. ਸਾਹਿਬ ਦਾ ਵੀ ਧੰਨਵਾਦ ਕਰਾਂਗਾ ਕਿ ਜੇ ਇਹ ਤਹਿਸੀਲ ਇਸੇ ਸਾਲ ਸ਼ੁਰੂ ਹੋ ਜਾਵੇ।

**ਮਾਨਯੋਗ ਸਪੀਕਰ:** ਮੰਤਰੀ ਜੀ।

**ਮੰਤਰੀ:** ਸਪੀਕਰ ਸਾਹਿਬ, ਜ਼ਿਲ੍ਹਾ ਪਟਿਆਲਾ ਵਿੱਚ ਪਟਿਆਲਾ, ਨਾਭਾ, ਰਾਜਪੁਰਾ, ਸਮਾਣਾ, ਪਾਤੜਾਂ ਅਤੇ ਦੂਧਨਸਾਧਾਂ 6 ਸਬ-ਡਵੀਜ਼ਨਾਂ/ ਤਹਿਸੀਲਾਂ ਅਤੇ ਦੋ ਸਬ-ਤਹਿਸੀਲਾਂ ਭਾਦਸੋਂ ਅਤੇ ਘਨੌਰ ਹਨ। ਘਨੌਰ ਅਤੇ ਭਾਦਸੋਂ ਸਬ-ਤਹਿਸੀਲਾਂ ਕ੍ਰਮਵਾਰ ਰਾਜਪੁਰਾ ਅਤੇ ਨਾਭਾ ਸਬ-ਡਵੀਜ਼ਨ/ ਤਹਿਸੀਲ ਵਿੱਚ ਪੈਂਦੀਆਂ ਹਨ। ਦੱਸਣਯੋਗ ਹੋਵੇਗਾ ਕਿ ਸ਼੍ਰੀ ਮਦਨ ਲਾਲ ਜਲਾਲਪੁਰ, ਐਮ.ਐਲ.ਏ ਪਾਸੋਂ ਸਬ-ਤਹਿਸੀਲ ਘਨੌਰ ਨੂੰ ਤਹਿਸੀਲ ਦਾ ਦਰਜਾ ਦੇਣ ਸਬੰਧੀ ਅੱਧ ਸਰਕਾਰੀ ਪੱਤਰ ਮਿਤੀ 04.08.2018 ਜੋ ਕਿ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਦੇ ਦਫਤਰ ਰਾਹੀਂ ਪ੍ਰਾਪਤ ਹੋਇਆ ਸੀ, ਜਿਸ ਦੀ ਕਾਪੀ ਇਸ ਵਿਭਾਗ ਦੇ ਪੱਤਰ ਮਿਤੀ 30-04-2018 ਅਤੇ ਚਿਤਾਵਨੀ ਪੱਤਰ ਮਿਤੀ 08.04.2019 ਰਾਹੀਂ ਕਮਿਸ਼ਨਰ, ਪਟਿਆਲਾ ਮੰਡਲ, ਪਟਿਆਲਾ ਨੂੰ ਭੇਜ ਕੇ ਉਨ੍ਹਾਂ ਤੋਂ ਟਿੱਪਣੀ/ ਸਿਫਾਰਸ਼ ਮੰਗੀ ਹੋਈ ਹੈ। ਟਿੱਪਣੀ/ਸਿਫਾਰਸ਼ ਪ੍ਰਾਪਤ ਹੋਣ 'ਤੇ ਮੈਰਿਟ ਤੇ ਉਸ ਨੂੰ ਘੋਖਣ ਉਪਰੰਤ ਢੁੱਕਵਾਂ ਫੈਸਲਾ ਲਿਆ ਜਾਵੇਗਾ। ਜ਼ਿਲ੍ਹਾ ਪੁਨਰਗਠਨ ਕਮੇਟੀ 1994 ਦੀ ਰਿਪੋਰਟ ਦੇ ਪੈਰ੍ਹਾ 5.1 ਅਤੇ 5.2 ਅਨੁਸਾਰ ਸਬ-ਡਵੀਜ਼ਨਲ/ ਤਹਿਸੀਲ ਅਤੇ ਪ੍ਰਬੰਧਕੀ ਹੈੱਡਕੁਆਰਟਰ ਦਾ ਫਾਸਲਾ 30-40 ਕਿਲੋਮੀਟਰ ਹੋਣਾ ਚਾਹੀਦਾ ਹੈ। ਇਸ ਤੋਂ ਇਲਾਵਾ ਤਹਿਸੀਲ ਵਿੱਚ 4-7 ਕਾਨੂੰਨਗੋਈ ਸਰਕਲ ਹੋਣੇ ਚਾਹੀਦੇ ਹਨ। ਪ੍ਰਬੰਧਕੀ ਇਲਾਕਿਆਂ ਦੀ ਰਚਨਾ ਲਈ ਭੂਗੋਲਿਕ ਤੌਰ ਤੇ ਪਿੰਡ ਨੂੰ ਇੱਕ ਇਕਾਈ ਮੰਨਦੇ ਹਨ। ਖੇਤਰਫਲ ਵਜੋਂ ਲੋਕਾਂ ਨੂੰ ਮੁਹੱਈਆ

ਕੀਤੀਆਂ ਜਾਣ ਵਾਲੀਆਂ ਸੇਵਾਵਾਂ ਲਈ ਕਈ ਅਜਿਹੇ ਨੁਕਤੇ ਧਿਆਨ ਵਿੱਚ ਰੱਖੇ ਜਾਂਦੇ ਹਨ। ਸਪੀਕਰ ਸਾਹਿਬ, ਮੈਂ ਸਾਡੇ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਤਹਿਸੀਲ ਬਣਾਉਣੀ ਹੈ, ਉਸ ਵਿੱਚ ਚਾਰ ਕਾਨੂੰਗੋਈਆਂ ਹੋਣੀਆਂ ਜ਼ਰੂਰੀ ਹਨ ਅਤੇ ਜਿਹੜੀ ਇਹ ਸਬ-ਤਹਿਸੀਲ ਹੈ, ਇਸ ਵਿਚ ਤਿੰਨ ਕਾਨੂੰਗੋਈਆਂ ਹਨ ਜਿਵੇਂ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਨ੍ਹਾਂ ਦਾ ਏਰੀਆ ਸਾਰਾ ਘੱਗਰ ਤੇ ਪੈਂਦਾ ਹੈ। ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਸੀ.ਐਮ. ਸਾਹਿਬ ਨਾਲ ਰਾਇ ਕਰਕੇ ਇਸ ਨੂੰ ਤਹਿਸੀਲ ਬਣਾਇਆ ਜਾਵੇਗਾ।

**ਮਾਨਯੋਗ ਸਪੀਕਰ :** ਧੰਨਵਾਦ ਕਰ ਦਿਓ ਜੀ।

**ਸ਼੍ਰੀ ਮਦਨ ਲਾਲ ਜਲਾਲਪੁਰ :** ਸਪੀਕਰ ਸਾਹਿਬ, ਧੰਨਵਾਦ ਤਾਂ ਹੀ ਕਰਾਂਗੇ, ਜੇਕਰ ਤਹਿਸੀਲ ਬਣੇਗੀ ਜੀ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਇਹ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਸਾਰਾ ਹਲਕਾ ਦੇਖਿਆ ਹੋਇਆ ਹੈ। ਜਦੋਂ ਵੀ ਫਲੱਡ ਆਉਂਦੇ ਹਨ ਤਾਂ ਸਭ ਤੋਂ ਪਹਿਲਾਂ ਘਨੌਰ ਨੂੰ ਮਾਰ ਪੈਂਦੀ ਹੈ। ਸਾਡੇ ਘਨੌਰ ਹਲਕੇ ਦਾ ਕੰਢੀ ਤੋਂ ਵੀ ਭੈੜਾ ਹਾਲ ਹੈ। ਜਿਸ ਨੂੰ ਕਿ ਕੋਈ ਵੀ ਸਹੂਲਤ ਨਹੀਂ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਘਨੌਰ ਹਲਕੇ ਨੂੰ ਵਿਸ਼ੇਸ਼ ਦਰਜਾ ਦੇ ਕੇ ਕਾਨੂੰਗੋਈਆਂ ਪੂਰੀਆਂ ਕਰਕੇ ਤਹਿਸੀਲ ਬਣਾਇਆ ਜਾਵੇ ਤਾਂ ਕਿ ਜਿਹੜਾ ਹਲਕਾ ਹੈ, ਇਹ ਦੂਜਿਆਂ ਤੇ ਨਿਰਭਰ ਨਾ ਰਹੇ।

**Mr. Speaker** : Thank You.

---

## ਸਿਵਲ ਹਸਪਤਾਲ, ਮਲੌਦ ਵਿਖੇ ਸਟਾਫ ਦੀ ਘਾਟ ਪੂਰੀ ਕਰਨ ਬਾਰੇ

*2168. **ਸਰਦਾਰ ਲਖਬੀਰ ਸਿੰਘ ਲੱਖਾ:** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਰਕਾਰ ਹਲਕਾ ਪਾਇਲ ਵਿਚ ਪੈਂਦੇ ਸਿਵਲ ਹਸਪਤਾਲ, ਮਲੌਦ ਵਿਖੇ ਡਾਕਟਰਾਂ ਅਤੇ ਹੋਰ ਪੈਰਾ ਮੈਡੀਕਲ ਸਟਾਫ ਦੀ ਕਮੀ ਨੂੰ ਦੂਰ ਕਰਨ ਲਈ ਕੀ ਉਪਰਾਲੇ ਕਰ ਰਹੀ ਹੈ?

**ਸਰਦਾਰ ਬਲਬੀਰ ਸਿੰਘ ਸਿੱਧੂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਐਮ.ਐਲ.ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ:

(ੳ) ਕਮਿਊਨਟੀ ਹੈਲਥ ਸੈਂਟਰ ਮਲੌਦ ਵਿਖੇ ਮੈਡੀਕਲ ਅਫਸਰਾਂ ਅਤੇ ਪੈਰਾ-ਮੈਡੀਕਲ ਸਟਾਫ ਦੀਆਂ ਕੁੱਲ 84 ਅਸਾਮੀਆਂ ਮਨਜ਼ੂਰਸ਼ੁਦਾ ਹਨ, ਜਿਨ੍ਹਾਂ ਵਿਚੋਂ ਕੁੱਲ 64 ਅਸਾਮੀਆਂ ਭਰੀਆਂ ਹੋਈਆਂ ਹਨ ਅਤੇ 20 ਅਸਾਮੀਆਂ ਖਾਲੀ ਹਨ।

(ਅ) ਸਰਕਾਰ ਵੱਲੋਂ ਰਾਜ ਵਿਚ ਸਿਹਤ ਸੰਸਥਾਵਾਂ ਵਿਖੇ ਮੈਡੀਕਲ ਅਫਸਰ (ਸਪੈਸ਼ਲਿਸਟ) ਅਤੇ ਮੈਡੀਕਲ ਅਫਸਰ (ਜਨਰਲ) ਡਾਕਟਰਾਂ ਦੀਆਂ ਖਾਲੀ ਪਈਆਂ ਅਸਾਮੀਆਂ ਨੂੰ ਭਰਨ ਲਈ ਪ੍ਰਕਿਰਿਆ ਲਗਾਤਾਰ ਜਾਰੀ ਹੈ। ਸਾਲ 2018 ਦੌਰਾਨ 102 ਮਾਹਿਰ ਡਾਕਟਰਾਂ ਦੀ ਭਰਤੀ ਕੀਤੀ ਜਾ ਚੁੱਕੀ ਹੈ। ਸਾਲ 2019 ਦੌਰਾਨ 76 ਮੈਡੀਕਲ ਅਫਸਰਾਂ ਦੀ ਚੋਣ ਕੀਤੀ ਜਾ ਚੁੱਕੀ ਹੈ, ਜਿਨ੍ਹਾਂ ਨੂੰ ਨਿਯੁਕਤੀ ਪੱਤਰ ਜਾਰੀ ਕਰ ਦਿੱਤੇ ਗਏ ਹਨ। ਇਸ ਤੋਂ ਇਲਾਵਾ ਸਾਲ 2018 ਦੌਰਾਨ ਪੰਜਾਬ ਲੋਕ ਸੇਵਾ ਕਮਿਸ਼ਨ, ਪਟਿਆਲਾ ਰਾਹੀਂ 306 ਮੈਡੀਕਲ ਅਫਸਰ (ਜਨਰਲ) ਦੀਆਂ ਅਸਾਮੀਆਂ ਦੀ ਭਰਤੀ ਕੀਤੀ ਗਈ ਹੈ, ਜਿਨ੍ਹਾਂ ਵਿਚੋਂ 282 ਮੈਡੀਕਲ ਅਫਸਰਾਂ ਦੀ ਤੈਨਾਤੀ ਕੀਤੀ ਜਾ ਚੁੱਕੀ ਹੈ। ਇਸ ਤੋਂ ਇਲਾਵਾ 175 ਹੋਰ ਮੈਡੀਕਲ ਅਫਸਰ (ਜਨਰਲ) ਦੀਆਂ ਖਾਲੀ ਅਸਾਮੀਆਂ ਨੂੰ ਭਰਨ ਦੀ ਪ੍ਰਕਿਰਿਆ ਜਾਰੀ ਹੈ। ਇਸੇ ਤਰ੍ਹਾਂ ਹੀ ਵਿਭਾਗ ਵੱਲੋਂ ਸਾਲ 2017-18, 2018-19 ਦੌਰਾਨ 769 ਸਟਾਫ ਨਰਸਾਂ ਅਤੇ ਸਾਲ 2018-19, 2019-20 ਦੌਰਾਨ 1210 ਮਲਟੀਪਰਪਜ਼ ਹੈਲਥ ਵਰਕਰ (ਮੇਲ) ਦੀ ਸਿੱਧੀ ਭਰਤੀ ਰਾਹੀਂ ਨਿਯੁਕਤੀ ਕੀਤੀ ਗਈ ਹੈ।

ਸਪੀਕਰ ਸਾਹਿਬ, ਮੈਂ ਆਪਣੇ ਸਾਥੀ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਆਉਣ ਵਾਲੇ 5-6 ਮਹੀਨਿਆਂ ਵਿਚ ਖਾਲੀ ਪਈਆਂ ਸਾਰੀਆਂ ਅਸਾਮੀਆਂ ਭਰ ਦਿੱਤੀਆਂ ਜਾਣਗੀਆਂ। ਵੈਸੇ ਹਸਪਤਾਲ ਬੜਾ ਅੱਛਾ ਚੱਲ ਰਿਹਾ ਹੈ ਪਰ ਜਿਹੜੀ ਵੀ ਹੋਰ ਕੋਈ ਕਮੀ ਹੋਈ ਤਾਂ ਪੂਰੀ ਕਰ ਦਿਆਂਗੇ।

**ਮਾਨਯੋਗ ਸਪੀਕਰ :** ਹਾਂ ਜੀ, ਮੈਂਬਰ ਸਾਹਿਬ।

**ਸਰਦਾਰ ਲਖਵੀਰ ਸਿੰਘ ਲੱਖਾ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਠੀਕ ਹੈ ਕਿ ਅਸਾਮੀਆਂ 5-6 ਮਹੀਨਿਆਂ ਵਿਚ ਭਰ ਦਿੱਤੀਆਂ ਜਾਣਗੀਆਂ ਪਰ ਮਲੌਦ ਏਰੀਏ ਨੂੰ 45 ਪਿੰਡ ਪੈਂਦੇ ਹਨ। ਸਾਡੇ ਇਲਾਕੇ ਦੇ ਲੋਕਾਂ ਨੂੰ ਬਹੁਤ ਮੁਸ਼ਕਿਲ ਆਉਂਦੀ ਹੈ। ਮੈਂ ਇਹ ਚਾਹੁੰਦਾ ਹਾਂ ਕਿ ਘੱਟੋ-ਘੱਟ 2 ਮੈਡੀਕਲ ਅਫਸਰ ਤੇ ਇੱਕ ਡੈਂਟਲ ਡਾਕਟਰ ਦਾ ਪ੍ਰਬੰਧ ਵੀ ਜਲਦੀ ਕੀਤਾ ਜਾਵੇ ਤਾਂ ਜੋ ਲੋਕਾਂ ਨੂੰ ਸਹੂਲਤ ਮਿਲ ਸਕੇ।

Under Print
Not for Legal/Official use

**ਮੰਤਰੀ :** ਸਪੀਕਰ ਸਾਹਿਬ, ਅਸੀਂ ਹੁਣ ਜਿਹੜੀ ਨਵੀਂ ਅਪੁਆਇੰਟਮੈਂਟ ਕੀਤੀ ਹੈ, ਉਸ ਵਿੱਚ ਅਸੀਂ ਕਾਫੀ ਡਾਕਟਰ ਭੇਜੇ ਹਨ ਪਰ ਫਿਰ ਵੀ ਜੇ ਕੋਈ ਕਮੀ ਹੈ ਤਾਂ ਇਹ ਮੈਨੂੰ ਮਿਲ ਲੈਣ ਅਤੇ ਇਹ ਕਮੀ ਪੂਰੀ ਕਰ ਦਿੱਤੀ ਜਾਵੇਗੀ।

**ਮਾਨਯੋਗ ਸਪੀਕਰ :** ਧੰਨਵਾਦ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਸਪਲੀਮੈਂਟਰੀ ਸਰ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਜਿਹੜੀਆਂ ਅਸਾਮੀਆਂ ਭਰਨੀਆਂ ਹਨ, ਮਾਨਯੋਗ ਮੰਤਰੀ ਜੀ ਐਸ਼ੋਰੈਂਸ ਦੇਣਗੇ ਕਿ ਇਹ ਅਸਾਮੀਆਂ ਕੰਟਰੈਕਟ ਤੇ ਨਹੀਂ ਸਗੋਂ ਰੈਗੂਲਰ ਭਰੀਆਂ ਜਾਣਗੀਆਂ ਅਤੇ ਇਹ ਸਮਾਂ ਬੱਧ ਤਰੀਕੇ ਨਾਲ ਭਰੀਆਂ ਜਾਣਗੀਆਂ?

**ਮੰਤਰੀ :** ਜੋ ਪ੍ਰਕਿਰਿਆ ਪਹਿਲਾਂ ਹੈ, ਉਸ ਰਾਹੀਂ ਹੀ ਇਹ ਅਸਾਮੀਆਂ ਭਰੀਆਂ ਜਾਣਗੀਆਂ। ਸਾਡੀ ਇੱਕ ਫਾਈਲ ਮੂਵ ਕੀਤੀ ਹੋਈ ਹੈ। ਰਿਟਾਇਰਮੈਂਟ ਤੋਂ ਬਾਅਦ 65 ਸਾਲ ਦੀ ਉਮਰ ਤੱਕ ਅਸੀਂ ਉਨ੍ਹਾਂ ਨੂੰ ਕੰਟਰੈਕਟ ਤੇ ਰੀ-ਇੰਪਲਾਇਮੈਂਟ ਦੇਣ ਦੀ ਸੋਚ ਰਹੇ ਹਾਂ।ਇਹ ਫਾਈਲ ਮਨਪ੍ਰੀਤ ਸਿੰਘ ਬਾਦਲ ਸਾਹਿਬ ਕੋਲ ਗਈ ਹੋਈ ਹੈ। ਜਦੋਂ ਇਹ ਫਾਈਲ ਆ ਗਈ ਤਾਂ ਉਹ ਵੀ ਭਰਤੀ ਕਰਾਂਗੇ ਤੇ ਨਾਲ ਹੀ ਰੈਗੂਲਰ ਭਰਤੀ ਕਰਾਂਗੇ।

---

**ਲਾਂਡਰਾਂ ਚੌਂਕ ਨੂੰ ਜਾਮ ਰਹਿਤ ਬਣਾਉਣਾ**

*2218. **ਸਰਦਾਰ ਗੁਰਪ੍ਰੀਤ ਸਿੰਘ:** ਕੀ ਲੋਕ ਨਿਰਮਾਣ (ਭ ਅਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਮੌਜੂਦਾ ਸਰਕਾਰ ਵਲੋਂ ਮੋਹਾਲੀ ਸਰਹਿੰਦ ਮਾਰਗ ਤੇ ਸਥਿਤ ਲਾਂਡਰਾਂ ਚੌਂਕ ਨੂੰ ਜਾਮ ਰਹਿਤ ਬਣਾਉਣ ਲਈ ਕੀ ਕਦਮ ਚੁੱਕੇ ਗਏ ਹਨ;

(ਅ) ਇਸ ਸਬੰਧੀ ਸਰਕਾਰ ਦੁਆਰਾ ਕੀਤੇ ਗਏ ਕੰਮਕਾਰ ਦੀ ਮੌਜੂਦਾ ਸਥਿਤੀ ਕੀ ਹੈ ਅਤੇ ਰਾਹਗੀਰਾਂ ਲਈ ਨਿਰਵਿਘਨ ਆਵਾਜਾਈ ਨੂੰ ਕਦੋਂ ਤੱਕ ਯਕੀਨੀ ਬਣਾਏ ਜਾਣ ਦੀ ਸੰਭਾਵਨਾ ਹੈ?

**ਸ਼੍ਰੀ ਵਿਜੈ ਇੰਦਰ ਸਿੰਗਲਾ:**(ੳ) ਮੋਹਾਲੀ-ਸਰਹਿੰਦ ਮਾਰਗ ਤੇ ਸਥਿਤ ਲਾਂਡਰਾਂ ਚੌਂਕ ਨੂੰ ਜਾਮ ਰਹਿਤ ਕਰਨ ਲਈ ਲਾਂਡਰਾ ਚੌਂਕ ਤੋਂ ਦੋਵੇਂ ਪਾਸੇ ਘੱਟ ਚੌੜੀ ਸੜਕ ਨੂੰ ਜ਼ਮੀਨ ਪ੍ਰਾਪਤ ਕਰਕੇ ਚੌੜਾ ਕਰਨ ਲਈ ਸਰਕਾਰ ਵਲੋ 25.33 ਕਰੋੜ ਰੁਪਏ ਦੀ ਤਜਵੀਜ਼ ਮਨਜ਼ੂਰ ਕੀਤੀ ਗਈ ਹੈ।

(ਅ) ਲਾਂਡਰਾਂ ਚੌਂਕ ਦੇ ਦੋਵੇਂ ਪਾਸੇ 400-400 ਮੀਟਰ ਤੱਕ ਸੜਕ ਨੂੰ ਜ਼ਮੀਨ ਪ੍ਰਾਪਤ ਕਰਕੇ ਚਹੁੰ ਮਾਰਗੀ ਕੀਤਾ ਜਾਣਾ ਹੈ। ਜ਼ਮੀਨ ਪ੍ਰਾਪਤ ਕਰਨ ਦਾ ਕੰਮ ਪ੍ਰਗਤੀ ਅਧੀਨ ਹੈ ਅਤੇ ਜਿਸ ਨੂੰ ਮਹੀਨਾ ਜਨਵਰੀ, 2020 ਤੱਕ ਪੂਰਾ ਕਰਨ ਦਾ ਟੀਚਾ ਹੈ। ਜ਼ਮੀਨ ਪ੍ਰਾਪਤ ਕਰਨ ਉਪਰੰਤ ਸੜਕ ਨੂੰ ਚੰਹੁ ਮਾਰਗੀ/ਚੌੜਾ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਐਮ.ਐਲ.ਏ. ਸਾਹਿਬ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਲਾਂਡਰਾਂ ਬਾਈਪਾਸ ਨੂੰ ਅਪਡੇਟ ਕਰਨ ਦੀ ਗੱਲ ਸੀ, ਇਹ ਬੜਾ ਚਿੰਤਾ ਦਾ ਵਿਸ਼ਾ ਸੀ ਕਿਉਂਕਿ ਪੰਜਾਬ ਦੇ ਲੋਕਾਂ ਨੂੰ ਇਸ ਚੌਂਕ ਤੋਂ ਲੰਘ ਕੇ ਜਾਣਾ ਪੈਂਦਾ ਸੀ ਅਤੇ ਲੋਕਾਂ ਨੂੰ ਇੱਥੋਂ ਲੰਘਣ ਵਿੱਚ ਬਹੁਤ ਤਕਲੀਫ ਹੁੰਦੀ ਸੀ। ਇਸ ਗੱਲ ਦੀ ਗੰਭੀਰਤਾ ਨੂੰ ਦੇਖਦੇ ਹੋਏ ਮਾਨਯੋਗ ਮੁੱਖ ਮੰਤਰੀ ਜੀ ਨੇ ਇਸ ਦੇ ਵਾਸਤੇ ਸਾਢੇ 25 ਕਰੋੜ ਰੁਪਿਆ ਮਨਜ਼ੂਰ ਕੀਤਾ ਸੀ, ਜੋ ਕਿ ਡੀ-ਕੰਜੈਸਟ ਕਰਨ ਵਾਸਤੇ ਮਨਜ਼ੂਰ ਕੀਤਾ ਸੀ, ਉਸ ਸਾਢੇ 25 ਕਰੋੜ ਰੁਪਏ ਦੇ ਵਿਚੋਂ 18.5 ਕਰੋੜ ਰੁਪਏ ਤਾਂ ਅੰਦਾਜਨ 7.5 ਏਕੜ ਲੈਂਡ ਐਕੂਜੀਸ਼ਨ ਦੀ ਕਾਸਟ ਹੀ ਸੀ। ਸਾਡੇ ਮਾਨਯੋਗ ਸਿਹਤ ਮੰਤਰੀ ਸਾਹਿਬ ਨੇ ਵੀ ਬੜੀ ਕੋਸ਼ਿਸ਼ ਕੀਤੀ ਕਿ ਅਸੀਂ ਲਾਂਡਰਾਂ ਚੌਂਕ ਦੇ ਜਿਹੜੇ ਬੈਨੀਫਿਸਰੀਜ਼ ਹਨ, ਜਿਨ੍ਹਾਂ ਦੀ ਲੈਂਡ ਐਕੁਆਇਰ ਹੋਣੀ ਹੈ, ਉਨ੍ਹਾਂ ਨੂੰ ਅਸੀਂ ਡੀ.ਸੀ. ਦੀ ਕਮੇਟੀ ਦੇ ਤਹਿਤ ਨੈਗੋਸੀਏਸ਼ਨਜ਼ ਕਰ ਸਕੀਏ ਕਿਉਂਕਿ ਟੋਟਲ 421 ਪਰਿਵਾਰ ਅਜਿਹੇ ਸਨ ਜਿਨ੍ਹਾਂ ਨੂੰ ਇਸ ਲੈਂਡ ਐਕੂਜੀਸ਼ਨ ਦਾ ਬੈਨੀਫਿਟ ਮਿਲਣਾ ਸੀ, ਸਿਰਫ 71 ਪਰਿਵਾਰਾਂ ਨੇ ਆਪਣੀ ਸਹਿਮਤੀ ਦਿੱਤੀ ਸੀ। ਇਸ ਕਰਕੇ ਸਾਨੂੰ ਲੈਂਡ ਐਕੂਜੀਸ਼ਨ ਦਾ ਪੂਰਾ ਪ੍ਰਾਸੈਸ ਦੁਬਾਰਾ ਪੂਰਾ ਕਰਨਾ ਪਿਆ, ਉਹ ਪ੍ਰਾਸੈਸ ਚਾਲੂ ਹੈ, ਸੋਸ਼ਲ ਇੰਪੈਕਟ ਅਸੈਸਮੈਂਟ ਹੋ ਚੁੱਕੀ ਹੈ, ਉਸ ਦਾ ਇੱਕ ਨੋਟੀਫਿਕੇਸ਼ਨ ਅਸੀਂ 9 ਜੁਲਾਈ ਨੂੰ ਆਲਰੇਡੀ ਇਸ਼ੂ ਕਰ ਚੁੱਕੇ ਹਾਂ । ਸਾਨੂੰ ਉਮੀਦ ਹੈ ਅਤੇ ਮੈਂ ਇਸ ਹਾਊਸ ਨੂੰ ਐਸ਼ਿਓਰ ਕਰਨਾ ਚਾਹੁੰਦਾ ਹਾਂ ਕਿ ਜਨਵਰੀ, 2020 ਤੱਕ ਇਸ ਐਕੂਜੀਸ਼ਨ ਦੇ ਪ੍ਰਾਸੈਸ ਤੋਂ ਬਾਅਦ ਜਿਹੜਾ ਉਥੇ ਕੰਸਟ੍ਰਕਸ਼ਨ ਦਾ ਕੰਮ ਹੈ, ਉਸ ਨੂੰ ਚੌੜਾ ਕਰਨ ਦਾ ਕੰਮ ਹੈ ਅਤੇ ਉਸ ਨੂੰ ਡੀ-ਕੰਜੈਸਟ ਕਰਨ ਦਾ ਕੰਮ ਹੈ, ਉਹ ਸ਼ੁਰੂ ਹੋ ਜਾਵੇਗਾ।

**ਸਰਦਾਰ ਗੁਰਪ੍ਰੀਤ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿਉਂਕਿ ਲਾਂਡਰਾਂ ਚੌਂਕ ਦੇ ਕੋਲ ਡੇਢ ਦੋ ਕਿਲੋਮੀਟਰ ਵਿੱਚ ਬਹੁਤ ਜਾਮ ਲਗਦਾ ਹੈ, ਉਸ ਨਾਲ ਬਹੁਤ ਜ਼ਿਆਦਾ ਸਮੱਸਿਆ ਆਉਂਦੀ ਹੈ। ਕਈ patients ਹੁੰਦੇ ਹਨ, ਕੋਈ ਪੀ.ਜੀ.ਆਈ. ਆਉਂਦਾ ਹੈ, ਕੋਈ 16 ਦੇ ਹਸਪਤਾਲ ਵਿੱਚ ਆਉਂਦਾ ਹੈ, ਉਨ੍ਹਾਂ ਨੂੰ ਬਹੁਤ ਸਮੱਸਿਆ ਆਉਂਦੀ ਹੈ, ਉਨ੍ਹਾਂ ਲਈ ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ। ਵੈਸੇ ਤਾਂ ਪੂਰੇ ਪੰਜਾਬ ਵਿੱਚ ਮੰਤਰੀ ਸਾਹਿਬ ਜਿਹੜੀਆਂ ਰੋਡਜ਼ ਹਨ, ਉਨ੍ਹਾਂ ਬਾਰੇ ਬਹੁਤ ਵਧੀਆ ਕੰਮ ਕਰ ਰਹੇ ਹਨ, ਜਦੋਂ ਵੀ ਅਸੀਂ ਇਨ੍ਹਾਂ ਦੇ ਕੋਲ ਜਾਂਦੇ ਹਾਂ, ਜਿਵੇਂ ਮੇਰੇ ਹਲਕੇ

ਦੀ ਚੁੰਨੀ ਤੋਂ ਮੋਰਿੰਡੇ ਵਾਲੀ ਰੋਡ ਸੀ, ਚਾਹੇ ਭੜੀ ਤੋਂ ਖਮਾਣੋਂ ਵਾਲੀ ਸੀ, ਚਾਹੇ ਖਮਾਣੋਂ ਤੋਂ ਬਰਨਾਲੇ ਵਾਲੀ ਰੋਡ ਜਾਂਦੀ ਸੀ, ਉਨ੍ਹਾਂ ਸੜਕਾਂ ਲਈ ਵੀ ਮੈਂ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ:** ਚਲੋ, ਬੈਠੋ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2344**

(ਸਬੰਧਤ ਮੈਂਬਰ ਦੇ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਝੋਨੇ ਦੀ ਲਵਾਈ ਲਈ ਬਿਜਲੀ ਦੇਣ ਸਬੰਧੀ**

*2134. **ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਝੋਨੇ ਦੀ ਲਵਾਈ ਦੀ ਤਰੀਕ ਨੂੰ ਅਗਾਊਂ ਕਰਨ ਦੇ ਮੱਦੇ-ਨਜ਼ਰ ਕਿਸਾਨਾਂ ਨੂੰ ਪੂਰੀ ਬਿਜਲੀ 1 ਜੂਨ ਤੋਂ ਦਿੱਤੇ ਜਾਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਕੈਪਟਨ ਅਮਰਿੰਦਰ ਸਿੰਘ:** ਨਹੀਂ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਲੀਡਰ ਆਫ ਦਿ ਹਾਊਸ ਨੂੰ, ਸੀ.ਐਮ.ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਕੱਲ੍ਹ ਵੀ ਇਸ ਤਰ੍ਹਾਂ ਦਾ ਸਵਾਲ ਆਇਆ ਸੀ, ਦੁਬਾਰਾ ਦੋ-ਦੋ ਸਵਾਲ ਇਸ ਕਰਕੇ ਦਿੱਤੇ ਹਨ ਕਿਉਂਕਿ ਇਹ ਬਹੁਤ ਜ਼ਿਆਦਾ ਇੰਪਾਰਟੈਂਟ ਇਸ਼ੂ ਹੈ, ਸਾਡੇ ਕਿਸਾਨ ਆਤਮ ਹੱਤਿਆ ਕਰ ਰਹੇ ਹਨ, ਇਹ ਅਸੀਂ ਸਾਰੇ ਹੀ ਮੰਨਦੇ ਹਾਂ ਕਿ ਆਪਾਂ ਨੂੰ ਝੋਨੇ ਦਾ ਇੰਨਾ ਨੁਕਸਾਨ ਹੋ ਰਿਹਾ ਹੈ, ਕੀ ਆਪਾਂ ਇਸ ਤਰ੍ਹਾਂ ਦੀ ਸਟੱਡੀ ਕਰਨ ਲਈ ਕੋਈ ਫੰਡਜ਼ ਐਲੋਕੇਟ ਕੀਤੇ ਹਨ ਕਿ ਜਿਹੜੀਆਂ ਅਸੀਂ ਆਲਟਰਨੇਟਿਵ ਕਰਾਪਸ ਕਿਸਾਨਾਂ ਨੂੰ ਦੇਣੀਆਂ ਹਨ, ਉਨ੍ਹਾਂ ਦੀ ਪਰਕਿਉਰਮੈਂਟ ਮਕੈਨਿਜ਼ਮ ਵਾਸਤੇ ਜਾਂ ਉਨ੍ਹਾਂ ਦਾ ਕੋਈ ਟਰਾਇਲ ਪੰਜਾਬ ਵਿੱਚ ਆਪਾਂ ਕਿਤੇ ਕਰਵਾਏ ਹਨ ਜਾਂ ਜਿਹੜੀ ਆਪਾਂ ਮੱਕੀ ਦੀ ਗੱਲ ਕੀਤੀ ਸੀ, ਮੱਕੀ ਦਾ ਰੇਟ ਫਿਕਸ ਕਰਨ ਵਾਸਤੇ ਕੀ ਆਪਾਂ ਸੈਂਟਰ ਨਾਲ ਕੋਈ ਕੋਰਸਪੋਡੈਂਸ ਕੀਤੀ ਹੈ?

**ਮਾਨਯੋਗ ਸਪੀਕਰ:** ਤੁਸੀਂ ਇਸ ਸਵਾਲ ਤੇ ਆਓ, ਆਪਾਂ ਕਹਾਣੀ ਕੋਈ ਹੋਰ ਪਾ ਦਿੱਤੀ ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਨਹੀਂ ਜੀ, ਇਹ ਵੀ ਕਿਸਾਨਾਂ ਨਾਲ ਸਬੰਧਤ ਹੈ, ਝੋਨੇ ਨਾਲ ਸਬੰਧਤ ਹੈ..

**ਮਾਨਯੋਗ ਸਪੀਕਰ:** ਕਿਸਾਨੀ ਤਾਂ ਬਹੁਤ ਵੱਡਾ ਸਬਜੈਕਟ ਹੈ,..ਕਿਸਾਨੀ ਬਹੁਤ ਵੱਡਾ ਸਬਜੈਕਟ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਨਹੀਂ, ਸਰ। ਮਾਨਯੋਗ ਸੀ.ਐਮ.ਸਾਹਿਬ, ਇਹ ਵੀ ਝੋਨੇ ਦੀ ਲਵਾਈ ਨਾਲ ਹੀ ਸਬੰਧਤ ਹੈ। ਜੇਕਰ ਅਸੀਂ ਇਧਰ ਰਿਲੈਕਸੇਸ਼ਨ ਨਹੀਂ ਦੇਣੀ ਤਾਂ ਆਪਾਂ ਰਿਸਰਚ ਵਾਸਤੇ ਤਾਂ ਪੈਸਾ ਦੇਈਏ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਸੀ.ਐਮ.ਸਾਹਿਬ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਮੈਂ ਕੱਲ੍ਹ ਵੀ ਕਹਿ ਚੁੱਕਿਆ ਹਾਂ ਕਿ ਅਸੀਂ ਐਤਕੀਂ ਬਿਜਲੀ 13 ਤਰੀਕ ਤੋਂ ਦੇਣੀ ਸ਼ੁਰੂ ਕਰ ਦਿੱਤੀ ਹੈ, ਪਹਿਲਾਂ ਤਾਂ ਇਹ ਲੇਟ ਹੁੰਦੀ ਸੀ। ਪਹਿਲੀ ਤਰੀਕ ਨੂੰ ਪੂਰੀ ਬਿਜਲੀ ਦੇਣ ਦਾ ਕੋਈ ਕੁਐਸਚਨ ਨਹੀਂ ਹੈ। ਲੇਕਿਨ ਇਨ੍ਹਾਂ ਦੀ ਜਿਹੜੀ ਦੂਜੀ ਗੱਲ ਆਲਟਰਨੇਟਿਵ ਕਰਾਪਸ ਬਾਰੇ ਹੈ, ਉਸ ਵਾਸਤੇ ਸੋਚਿਆ ਜਾ ਰਿਹਾ ਹੈ ਕਿ ਅਸੀਂ ਮੱਕੀ ਕਰਾਂਗੇ ਜਾਂ ਦਾਲਾਂ ਕਰਾਂਗੇ, Something ਜਦ ਇਕ ਵਾਰ ਸਾਡੇ ਵਿਊਜ਼ ਕੰਸੋਲੀਡੇਟ ਹੋ ਜਾਣਗੇ, ਸਾਡੇ ਐਕਸਪਰਟਸ ਵੇਖ ਲੈਣਗੇ ਤਾਂ ਫਿਰ ਅਸੀਂ ਸਦਨ ਵਿਚ ਇਹ ਮੁੱਦਾ ਲਿਆਵਾਂਗੇ and we will put a programme ਜਿਸ ਨਾਲ ਪੰਜਾਬ ਵਿੱਚ ਕਿਸੇ ਨੂੰ ਤਕਲੀਫ ਨਾ ਹੋਵੇ। ਅਸੀਂ ਸਮਝਦੇ ਹਾਂ ਕਿ ਕਿਸਾਨਾਂ ਦੀਆਂ ਕੀ ਪ੍ਰਾਬਲਮਜ਼ ਹਨ ਔਰ ਉਨ੍ਹਾਂ ਪ੍ਰਾਬਲਮਜ਼ ਨੂੰ ਠੀਕ ਕਰਨ ਲਈ we will ensure ਕਿ ਫਸਲਾਂ ਸਹੀ ਹੋਣ ਜਿਨ੍ਹਾਂ ਨਾਲ ਉਨ੍ਹਾਂ ਦੀ ਆਮਦਨ ਵੱਧ ਸਕੇ।

---

## ਬਿਸਤ ਦੋਆਬ ਨਹਿਰ ਦਾ ਪ੍ਰੋਜੈਕਟ ਪੂਰਾ ਕਰਨਾ

*2190. **ਸ਼੍ਰੀ ਰਜਿੰਦਰ ਬੇਰੀ:** ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਿਸਤ ਦੁਆਬ ਨਹਿਰ ਤੋਂ ਜਲੰਧਰ ਸ਼ਹਿਰ ਨੂੰ ਪੀਣ ਵਾਲਾ ਪਾਣੀ ਮਹੁੱਈਆ ਕਰਵਾਉਣ ਲਈ ਜੋ ਪ੍ਰੋਜੈਕਟ ਬਣਾਇਆ ਗਿਆ ਸੀ, ਉਸ ਦਾ ਅੱਜ ਦੀ ਤਰੀਕ ਵਿੱਚ ਕੀ ਸਟੇਟਸ ਹੈ ਅਤੇ ਇਹ ਪ੍ਰੋਜੈਕਟ ਕਦੋਂ ਤੱਕ ਪੂਰੇ ਹੋਣ ਦੀ ਉਮੀਦ ਹੈ।

**ਸ਼੍ਰੀ ਬ੍ਰਹਮ ਮਹਿੰਦਰਾ:** ਜੀ ਹਾਂ, ਇਸ ਸਬੰਧੀ ਪ੍ਰੋਜੈਕਟ ਤਿਆਰ ਕੀਤਾ ਗਿਆ ਹੈ । ਜਲੰਧਰ ਸ਼ਹਿਰ ਦੇ ਵਾਸੀਆਂ ਨੂੰ ਪੀਣ ਵਾਲਾ ਪਾਣੀ ਨਹਿਰੀ ਪਾਣੀ ਰਾਹੀਂ ਦੇਣ ਵਾਸਤੇ pre-feasibility study ਮੁਕੰਮਲ ਕਰ ਲਈ ਗਈ ਹੈ। ਇਸ ਪ੍ਰੋਜੈਕਟ ਵਾਸਤੇ ਜ਼ਮੀਨ ਅਧਿਗ੍ਰਹਿਣ ਦੀ ਪ੍ਰੀਕਿਰਿਆ ਪ੍ਰਗਤੀ ਅਧੀਨ ਹੈ। ਇਸ ਪ੍ਰੋਜੈਕਟ ਅਧੀਨ ਵਾਟਰ ਟਰੀਟਮੈਂਟ ਪਲਾਂਟ, ਬਲਕ ਵਾਟਰ ਸਪਲਾਈ ਆਦਿ ਦਾ ਕੰਮ ਕਰਵਾਉਣ ਲਈ

ਪ੍ਰੀ-ਕੁਆਲੀਫਿਕੇਸ਼ਨ ਦੇ ਟੈਂਡਰ 11.07.2019 ਨੂੰ ਮੰਗੇ ਗਏ ਹਨ ਅਤੇ ਇਹ ਟੈਂਡਰ 20.08.2019 ਤੱਕ ਵਸੂਲ ਕੀਤੇ ਜਾਣੇ ਹਨ। ਇਸ ਪ੍ਰੋਜੈਕਟ ਨੂੰ ਮੁਕੰਮਲ ਕਰਨ ਵਾਸਤੇ ਵਰਕ ਆਰਡਰ ਦੇਣ ਉਪਰੰਤ ਤਕਰੀਬਨ 3 ਸਾਲਾਂ ਦਾ ਸਮਾਂ ਲੱਗੇਗਾ।

**ਸ਼੍ਰੀ ਰਾਜਿੰਦਰ ਬੇਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਾਡੇ ਜਲੰਧਰ ਸ਼ਹਿਰ ਦੀ ਜੋ ਨੀਤੀ ਰਿਪੋਰਟ ਆਈ ਹੈ, ਉਸ ਵਿੱਚ ਵੀ ਇਹੀ ਆਇਆ ਹੈ ਕਿ ਬਹੁਤ ਜਲਦੀ ਪਾਣੀ ਖਤਮ ਹੋਣ ਜਾ ਰਿਹਾ ਹੈ । ਅੱਜ ਵੀ ਸਾਡੇ ਸਲੱਮ ਏਰੀਆਜ਼ ਵਿੱਚ ਮਿਕਸ ਪਾਣੀ ਮਿਲਦਾ ਹੈ, ਜਿਸ ਨਾਲ ਬਿਮਾਰੀਆਂ ਫੈਲ ਰਹੀਆਂ ਹਨ। ਮੰਤਰੀ ਜੀ ਨੇ ਕਿਹਾ ਹੈ ਕਿ ਇਸ ਕੰਮ ਨੂੰ ਲਗਭਗ ਤਿੰਨ ਸਾਲ ਲੱਗਣਗੇ। ਪਲੀਜ਼, ਇਸ ਨੂੰ ਇਸੇ ਟੈਨਿਓਰ ਵਿੱਚ ਦੋ ਸਾਲਾਂ ਦੇ ਅੰਦਰ-ਅੰਦਰ ਖਤਮ ਕਰਵਾਉਣ ਦੀ ਕੋਸ਼ਿਸ਼ ਕੀਤੀ ਜਾਵੇ।

**ਮਾਨਯੋਗ ਸਪੀਕਰ** : ਇਹ ਤਾਂ ਰਿਕੁਐਸਟ ਹੈ ਜੀ।

**ਸ਼੍ਰੀ ਐਨ.ਕੇ. ਸ਼ਰਮਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ, ਸ਼ਾਇਦ ਇਨ੍ਹਾਂ ਦੀ ਨਾਲੇਜ ਵਿੱਚ ਵੀ ਹੋਵੇ, ਕਜੌਲੀ ਵਾਟਰ ਵਰਕਸ ਦਾ ਤਿੰਨ-ਚਾਰ ਸਾਲ ਪਹਿਲਾਂ ਸੀ.ਐਮ.ਡੀ. ਦਾ ਕੰਮ ਸਟਾਰਟ ਹੋਇਆ ਸੀ। ਉਹ ਪਾਣੀ ਖਰੜ, ਮੁਹਾਲੀ, ਜ਼ੀਰਕਪੁਰ ਅਤੇ ਡੇਰਾਬਸੀ ਸ਼ਹਿਰਾਂ ਨੂੰ ਵੀ ਮਿਲਣਾ ਸੀ। ਅਸੀਂ ਰੈਜ਼ੋਲਿਊਸ਼ਨ ਪਾ ਕੇ ਵੀ ਭੇਜਿਆ ਸੀ ਕਿ ਜੇਕਰ ਫੰਡਾਂ ਦੀ ਪ੍ਰਾਬਲਮ ਹੈ ਤਾਂ ਕੌਂਸਲ ਆਪਣੇ ਪੱਧਰ ਤੇ ਪੂਰਾ ਕੰਟਰੀਬਿਊਟ ਕਰਨ ਨੂੰ ਤਿਆਰ ਹੈ।

**ਮਾਨਯੋਗ ਸਪੀਕਰ** : ਸ਼ਰਮਾ ਜੀ, ਇਸ ਦਾ ਵੱਖਰਾ ਸਵਾਲ ਬਣਦਾ ਹੈ।

**ਸ਼੍ਰੀ ਐਨ.ਕੇ. ਸ਼ਰਮਾ** : ਸ਼ਾਇਦ ਇਹ ਮੰਤਰੀ ਜੀ ਦੇ ਧਿਆਨ ਵਿੱਚ ਹੈ।

**ਮਾਨਯੋਗ ਸਪੀਕਰ** : ਜੇਕਰ ਮੰਤਰੀ ਜੀ ਜਵਾਬ ਦੇਣਾ ਚਾਹੁੰਣ ਤਾਂ ਦੇ ਲੈਣ।

**ਸ਼੍ਰੀ ਐਨ.ਕੇ. ਸ਼ਰਮਾ** : ਸਪੀਕਰ ਸਾਹਿਬ, ਜ਼ੀਰਕਪੁਰ ਵਿੱਚ ਲੱਗੇ ਹੋਏ 10 ਟਿਊਬਵੈੱਲ ਹਰ ਸਾਲ ਫੇਲ੍ਹ ਹੁੰਦੇ ਹਨ। ਸੀ.ਐਮ. ਸਾਹਿਬ ਵੀ ਬੈਠੇ ਹਨ। ਮੈਂ ਬੇਨਤੀ ਕਰਦਾ ਹਾਂ ਕਿ ਕਜੌਲੀ ਵਾਟਰ ਵਰਕਸ ਤੋਂ ਵਾਟਰ ਸਪਲਾਈ ਜ਼ੀਰਕੁਪਰ ਅਤੇ ਡੇਰਾਬਸੀ ਨੂੰ ਜ਼ਰੂਰ ਦਿੱਤੀ ਜਾਵੇ, ਉਸ ਵਾਸਤੇ ਪਰਪੋਜ਼ਲ ਬਣਾਈ ਜਾਵੇ।

**ਮਾਨਯੋਗ ਸਪੀਕਰ** : ਮੰਤਰੀ ਜੀ, ਜੇ ਤੁਸੀਂ ਜਵਾਬ ਦੇਣਾ ਚਾਹੋ ਤਾਂ ਦੇ ਸਕਦੇ ਹੋ। ਵੈਸੇ ਇਹ ਸੈਪਰੇਟ ਸਵਾਲ ਬਣਦਾ ਹੈ।

**ਮੰਤਰੀ** : ਸਰ, ਖਾਸ ਤੌਰ ਤੇ ਪਾਣੀ ਦਾ ਜਿਹੜਾ ਗਰਾਊਂਡ ਲੈਵਲ ਬਹੁਤ ਥੱਲੇ ਜਾ ਰਿਹਾ ਹੈ, ਉਸ ਤੋਂ ਬਹੁਤ already worry ਹਾਂ। ਪੰਜਾਬ ਸਰਕਾਰ ਦੇ ਮੁੱਖ ਮੰਤਰੀ ਸਾਹਿਬ ਦੀ ਇਹ ਸੋਚ ਹੈ ਕਿ ਇਹ ਸਾਰਾ ਸਿਸਟਮ ਜਲਦੀ ਠੀਕ ਕੀਤਾ ਜਾਵੇ। ਇਨ੍ਹਾਂ ਦੀ ਪ੍ਰੋਪੋਜ਼ਲ ਬਾਰੇ ਮੈਂ ਸਮਝਦਾ ਹਾਂ ਕਿ ਇਹ ਬਹੁਤ ਅੱਛੀ ਹੈ। ਇਸ ਦੇ ਦੋ ਹੀ ਰਸਤੇ ਹਨ ਜਾਂ ਤਾਂ ਇਹ ਨਵਾਂ ਕੁਐਸਚਨ ਪਾ ਦੇਣ ਜਾਂ ਮੇਰੇ ਕੋਲ ਮੇਰੇ ਚੈਂਬਰ ਵਿੱਚ ਸਾਰੀ ਡਿਟੇਲ ਲੈ ਕੇ ਆ ਜਾਣ। ਮੈਨੂੰ ਇਨ੍ਹਾਂ ਦੀ ਪ੍ਰੋਪੋਜ਼ਲ ਅੱਛੀ ਲੱਗੀ ਹੈ। ਮੈਨੂੰ ਜਿਸ ਤਰ੍ਹਾਂ ਕਹਿਣਗੇ, ਉਸ ਨੂੰ ਇੰਪਲੀਮੈਂਟ ਕਰਨ ਦੀ ਕੋਸ਼ਿਸ਼ ਕਰਾਂਗਾ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 2316 ਅਤੇ 2312**

(ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

**ਰੋਡਵੇਜ਼ ਦੀਆਂ ਬੱਸਾਂ ਦੇ ਰੂਟ**

*2212. **ਸਰਦਾਰ ਕੁਲਬੀਰ ਸਿੰਘ ਜ਼ੀਰਾ**:-ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਕੀ ਫਿਰੋਜ਼ਪੁਰ-ਖੋਸਾ ਦੱਲ ਸਿੰਘ-ਹਰਦਾਸਾ-ਤਲਵੰਡੀ ਭਾਈ ਅਤੇ ਫਿਰੋਜ਼ਪੁਰ-ਮੱਲਾਂਵਾਲਾ-ਕਾਮਲਵਾਲਾ-ਫਤਹਿਗੜ੍ਹ ਸਭਰਾ-ਹਰੀਕੇ ਰੂਟ ਤੇ ਰੋਡਵੇਜ਼ ਦੀ ਕੋਈ ਬੱਸ ਚੱਲ ਰਹੀ ਹੈ; ਜੇਕਰ ਇਨ੍ਹਾਂ ਰੂਟਾਂ ਤੇ ਬੱਸ ਚਲ ਰਹੀ ਹੈ ਤਾਂ ਇਸਦੇ ਚੱਲਣ ਦਾ ਕੀ ਟਾਈਮ ਹੈ; ਅਤੇ ਜੇਕਰ ਨਹੀਂ ਤਾਂ ਇਨ੍ਹਾਂ ਰੂਟਾਂ ਤੇ ਬੱਸਾਂ ਕਦੋਂ ਚਲਾ ਦਿੱਤੀਆਂ ਜਾਣਗੀਆਂ;

(ਅ) ਜ਼ਿਲ੍ਹਾ ਫਿਰੋਜ਼ਪੁਰ ਦੇ ਕਿਹੜੇ-ਕਿਹੜੇ ਰੂਟਾਂ ਤੇ ਮਿੰਨੀ ਬੱਸਾਂ ਚੱਲ ਰਹੀਆਂ ਹਨ; ਜੇਕਰ ਨਹੀਂ ਚਲ ਰਹੀਆਂ ਤਾਂ ਇਹ ਕਦੋਂ ਤੱਕ ਚਲਾ ਦਿੱਤੀਆਂ ਜਾਣਗੀਆਂ ਅਤੇ ਪਿੰਡਾਂ ਵਿੱਚ ਮਿੰਨੀ ਬੱਸਾਂ ਦੇ ਨਵੇਂ ਰੂਟ ਦੇਣ ਦੀ ਕੀ ਪਾਲਿਸੀ ਹੈ?

**ਸ਼੍ਰੀਮਤੀ ਰਜ਼ੀਆ ਸੁਲਤਾਨਾ :**(ੳ) ਨਹੀਂ ਜੀ। ਅਜੇ ਇਨ੍ਹਾਂ ਰੂਟਾਂ ਤੇ ਨਵੀਂ ਬੱਸ ਚਲਾਉਣ ਦੀ ਕੋਈ ਵੀ ਤਜਵੀਜ ਵਿਚਾਰ ਅਧੀਨ ਨਹੀਂ ਹੈ।

(ਅ) ਜ਼ਿਲ੍ਹਾ ਫਿਰੋਜ਼ਪੁਰ ਵਿੱਚ ਫਿਰੋਜ਼ਪੁਰ-ਗੁਰ ਹਰਸਹਾਏ, ਮੁਦਕੀ- ਫਿਰੋਜ਼ਪੁਰ, ਫਿਰੋਜ਼ਪੁਰ -ਰੁਕਨੇਵਾਲਾ-ਸਾਈਆਵਾਲਾ-ਰਾਜੋਵਾਲ-ਫਰੀਦਕੋਟ, ਫਿਰੋਜ਼ਪੁਰ - ਅਟਾਰੀ -ਮੱਲਾਵਾਲਾ ਅਤੇ ਫਿਰੋਜ਼ਪੁਰ -ਹਰਫਕੇ-ਬੁੱਢਾ ਕੋਟ-ਪੱਟੀ ਰੂਟਾਂ ਤੇ ਛੋਟੀਆਂ ਬੱਸਾਂ ਚਲਾਈਆਂ ਜਾ ਰਹੀਆਂ ਹਨ।

Under Print
Not for Legal/Official use

ਪਿੰਡਾਂ ਵਿੱਚ ਛੋਟੀਆਂ ਬੱਸਾਂ ਚਲਾਉਣ ਲਈ ਨਵੀਂ ਟਰਾਂਸਪੋਰਟ ਸਕੀਮ-2018 ਤਹਿਤ ਨਵੇਂ ਰੂਟ ਦੇਣ ਲਈ ਉਪਬੰਧ ਹੈ। ਇਸ ਸਕੀਮ ਦੀ ਕਾਪੀ ਅਨੁਲੱਗ '(ੳ)' ਤੇ ਹੈ।

ਅਨੁਲੱਗ '(ੳ)'



PUNJAB GOVT. GAZ. (EXTRA), FEBRUARY 22, 2018 (PHGN 3, 1939 SAKA) 103

PART III

GOVERNMENT OF PUNJAB

DEPARTMENT OF TRANSPORT

(TRANSPORT - II BRANCH)

NOTIFICATION

The 22nd February, 2018

**No. S.O.10/C.A.59/1988/Ss.99 and 100/2018.**-Whereas, the Governor of Punjab is of the opinion that for the purpose of providing an efficient, adequate, economical and properly coordinated road transport service, it is necessary in the public interest that road transport services in relation to certain areas and routes should be run and operated by the State Transport Undertakings to complete or partial exclusion of other persons;

And whereas in exercise of the powers conferred by section 99 of the Motor Vehicles Act, 1988 (Central Act No. 59 of 1988), the proposals regarding a Scheme for the aforesaid purpose were formulated and objections thereto were invited as required under Section 100 of the aforesaid Act, *vide* Government of Punjab, Department of Transport Notification No. S.O. 39/C.A. 59/1988/Ss. 99 and 100/2017 dated the 19th July, 2017 and the amendment issued *vide* No. S.O. 50/C.A. 59/1988/Ss. 99 and 100/2017 dated 7th September, 2017;

And whereas the objections received in response to the proposals have been considered by the Government of Punjab;

Now, therefore in exercise of the powers conferred by section 100 of the aforesaid Act, the Governor of Punjab is pleased to notify, the following Scheme, namely:-

SCHEME

1. (1) This Scheme may be called the Punjab Transport Scheme, 2018.
   (2) It shall come into force on and with effect from the date of its publication in the Official Gazette.
2. In the Scheme, unless the context otherwise requires,-
   (a) 'Major District Roads' means the roads notified as such by the Government of Punjab from time to time;
   (b) 'National Highways' means the roads notified as such by the Government of India from time to time;
   (c) 'Other District Roads' means the roads notified as such by the Government of Punjab from time to time;

Under Print
Not for Legal/Official use



(d) 'Private Operator' means any operator who may be granted permit under the Scheme, not being a State Transport Undertaking;

(e) Rural Link Roads means the roads notified as such by the Government of Punjab from time to time; and'

(f) 'State Highways' means the roads notified as such by the Government of Punjab from time to time.

Movement of stage carriages on all routes and/or roads in the State of Punjab, and on all routes and/or roads to or from other States, shall be regulated as per the table below:

| Serial No. | Classification of Routes | % share of State Transport Undertakings | % share of Private Operators | Transport Vehicles to be allowed as Stage Carriages |
|---|---|---|---|---|
| | Routes notified for service exclusively by State Transport Undertakings (STUs) | 100 | 0 | With seating capacity 39 or more excluding driver, with the further condition that air-conditioned stage carriages shall be run only by State Transport Undertakings only out of their overall share in each category. |
| | Inter State Routes* | 100 | 0 | |
| | National Highways within the State of Punjab | 50 | 50 | |
| | State Highways/Main [illegible] Roads/Other [illegible] Roads | [illegible] | [illegible] | |

Note: Rural Link Roads are not covered under the Scheme. The permits thereon shall be dealt under Chapter V of the Motor Vehicle Act, 1988 (Central Act No.59 of 1988). Such stage carriages shall, however, be allowed to travel upto 12km on above categories of roads and such particular stretch of road shall be mentioned on their permits.

| | |
|---|---|
| F | Private Operators may get permits with upto 20% or 15 km of their route, whichever is less, on roads under Para A above. No extension in such stretches of routes on permits granted to private operators shall be allowed. |
| G | List of roads covered under the scheme is given in Appendix 1. |

* *(Provisions relating to Interstate Routes subject to approval of Government of India)*

4. So as to curtail unhealthy competition among stage carriages that results in over-speeding, unauthorised stoppages and sudden braking causing discomfort to passengers on board and threatens road safety, a computerised timetable and roster of movement, thereof, keeping equity and public interest in view, shall be introduced within one year, which shall be followed by private operators as well as STUs.

6. Permits issued for a route, shall carry the registration numbers of stage carriages that are to ply on that route.

7. The permit shall be displayed on the vehicle in the manner prescribed by State Transport Commissioner.

8. In case of Private Operators, not more than 25% of the total permits earmarked for Private Operators of a particular route, shall be issued to one firm/party/person on such route.

9. Permits that were valid immediately prior to coming into force of this Scheme, including

- those issued for operation on routes which became interstate upon reorganisation of the State of Punjab in the years, 1966; and
- those issued to private operators for operation on routes notified under this Scheme for exclusive operation by STUs,

shall subject to:

(i) the provisions of the Motor Vehicle Act, 1988;

(ii) the permits not having been declared invalid by any court of Law; and

(iii) the operator furnishing an undertaking to comply with all the terms and provisions of the present Scheme,

be revalidated under this Scheme.

10. Holders of permits which are revalidated under Para 9 above shall within 6 months of notification of this Scheme and those who are granted fresh permits under this Scheme shall before plying, ensure to the satisfaction of the authority notified by the Punjab Government, that:

(i) Global Positioning System and Radio Frequency Identification Tags, as specified by the Punjab Government are installed on all stage carriages, to enable monitoring of their entry and exit at bus stands, adherence to routes, speed, stoppages and regularity of service by State Government and public;

(ii) Close Circuit TV cameras, as may be specified by Punjab Government are installed in stage carriages plying in the State and those entering the State from outside the State, so as to check untoward incidents;

(iii) Panic buttons as may be specified by Punjab Government that triggers an SMS/ Call to nearest police station along with Global Positioning System Location of the stage carriage, are installed in the stage carriages; and

(iv) Undertake to be part of a common digital platform with requisite devices on board, to enable issuance of common tickets/passes for passengers travelling on stage carriages in the State of Punjab.

I. A holder of stage carriage permit shall be liable for penal action and cancellation of permit, as provided under the Motor Vehicles Act, 1988 and under the Punjab Motor Vehicles Rules, 1989 in case of non-compliance of terms and conditions of the permit and/or any breach of conditions specified in this Scheme:

*Provided,* that the terms and conditions contained in the clauses to the present Scheme shall be deemed to be conditions contained'in the permit issued hereunder:

*Provided further that,* the following shall be deemed to be conditions contained in the permit issued under this Scheme and any operator, if found guilty of the same, shall be deemed to have violated the conditions contained in the permit:

a. To be not adhering to timings; or

b. Deviating from route; or

c. Making un-authorised stoppages; or

d. To have switched off, or, removed, or tampered with the Global Positioning System at any time irrespective of whether stage carriage is on the move or is stationary; or

e. Is without annual road worthiness certificate; or

f. Overcharging or harassing passengers by the staff; or

g. Being driven by driver not holding proper license; or

h. Government dues/taxes are not paid in time; or

i. Over-speeding; or

j. Endangering safety of passengers; or

k. Any other conditions that may be imposed from time to time in public interest under relevant provisions of law.

Under Print
Not for Legal/Official use



PART III

GOVERNMENT OF PUNJAB

DEPARTMENT OF TRANSPORT
(TRANSPORT – II BRANCH)

NOTIFICATION

The 4th June, 2019

**No. S.O.52/C.A.59/1988/Ss. 99 and 100/Amd./2019.-** With reference to Government of Punjab, Department of Transport, (Transport II Branch), Notification No. S.O. 142/C.A.59/1988/Ss. 99 and 100/Amd./2018, dated the 24th September, 2018 and in exercise of the powers conferred by Section 100 of the Motor Vehicles Act, 1988 (Central Act No. 59 of 1988) and all other powers enabling him in this behalf, the Governor of Punjab is pleased to make the following Scheme further to amend the Punjab Transport Scheme, 2018, namely:-

SCHEME

1 (1) This Scheme may be called the Punjab Transport (Amendment) Scheme, 2019.

(2) It shall come into force on and with effect from the date of its publication in the Official Gazette.

2. In the Punjab Transport Scheme, 2018 (hereinafter referred to as the said Scheme) in clause 3, in the table,-

(i) Serial No. B shall be omitted; and

(ii) after Serial No. A, the following serial No. shall be inserted, namely:-

| | | | | |
|---|---|---|---|---|
| B | Inter State Routes* | 100 | 0 | With seating capacity 39 or more excluding driver, with the further condition that air-conditioned stage carriages shall be run only by State Transport Undertakings only out of their overall share in each category. |

* **(Provision relating to Inter State Routes is being re-notified as the same is yet to be approved by the Government of India.).**

(iii) against Serial No. D, under the heading captioned as "Classification of Routes", the sign and words "/Other District Roads" shall be omitted; and

Under Print
Not for Legal/Official use



(iv) against Serial No. E, for the words "Rural Link Roads", the words "Other District Roads and Rural Link Roads" shall be substituted.

2. In the said Scheme, in Appendix-I, under the heading captioned as "Punjab Roadways", for Serial No. 1, the following Serial No. shall be substituted, namely:-

1. Fazilka-Ferozepur-Patti via Kot Budha.

K. SIVA PRASAD, IAS,
Principal Secretary to Government of Punjab,
Department of Transport.

1788/6-2019/Pb. Govt. Press, S.A.S. Nagar

**ਸਰਦਾਰ ਕੁਲਬੀਰ ਸਿੰਘ ਜ਼ੀਰਾ**: ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਇਨ੍ਹਾਂ ਤੋਂ ਪੁੱਛਿਆ ਸੀ ਕਿ ਕੀ ਫਿਰੋਜ਼ਪੁਰ-ਖੋਸਾ ਦਲ ਸਿੰਘ-ਹਰਦਾਸਾ-ਤਲਵੰਡੀ ਭਾਈ ਅਤੇ ਫਿਰੋਜ਼ਪੁਰ-ਮੱਲਾਂਵਾਲਾ-ਕਾਮਲਵਾਲਾ-ਫਤਹਿਗੜ੍ਹ ਸਭਰਾ-ਹਰੀਕੇ ਰੂਟ ਤੇ ਜੋ ਪਹਿਲਾਂ ਰੋਡਵੇਜ਼ ਦੀ ਬੱਸ ਚੱਲਦੀ ਸੀ, ਉਹ ਬੰਦ ਕਿਉਂ ਹੋਈ? ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਛੋਟੀਆਂ ਬੱਸਾਂ ਚਲਾਉਣ ਦੀ ਤਜਵੀਜ਼ ਹੈ। ਹਾਲੇ ਤੱਕ *** ਬੱਸਾਂ ਤਾਂ ਸਾਡੇ ਤੋਂ ਬੰਦ ਨਹੀਂ ਹੋਈਆਂ, ਅਸੀਂ ਆਪਣੀਆਂ ਬੰਦ ਕਰੀ ਜਾਂਦੇ ਹਾਂ। ਲੋਕ ਚਾਹੁੰਦੇ ਹਨ ਕਿ ਘੱਟੋ-ਘੱਟ ਜਿਹੜੇ ਪਹਿਲੇ ਪੁਰਾਣੇ ਰੂਟ ਸਨ, ਉਹ ਚੱਲਣੇ ਚਾਹੀਦੇ ਹਨ। ਮੈਂ ਮੈਡਮ ਮੰਤਰੀ ਸਾਹਿਬਾ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਨੂੰ ਇਸ ਬਾਰੇ ਦੱਸਿਆ ਜਾਵੇ। ਮੈਂ ਆਪਣੇ ਹਲਕੇ ਦੀ ਗੱਲ ਕੀਤੀ ਹੈ, ਮੈਂ ਗੁਰੂ ਹਰਸਹਾਏ ਦੀ ਗੱਲ ਨਹੀਂ ਕੀਤੀ । ਮੈਨੂੰ ਘੱਟੋ-ਘੱਟ ਇਹ ਦੱਸਿਆ ਜਾਵੇ ਕਿ ਜਦੋਂ ਕਦੇ ਮੈਂ ਫੋਨ ਕਰਦਾ ਹਾਂ ਤਾਂ ਇੱਕ ਮਹੀਨਾ ਬੱਸ ਚਲਦੀ ਹੈ ਪਰੰਤੂ ਜਦੋਂ ਮਿੰਨੀ ਬੱਸਾਂ ਵਾਲੇ ਆਰ.ਟੀ.ਏ. ਨੂੰ ਜਾ ਕੇ ਪੈਸੇ ਦੇ ਦਿੰਦੇ ਹਨ ਤਾਂ ਉਸ ਤੋਂ ਬਾਅਦ ਰੋਡਵੇਜ਼ ਦੀ ਬੱਸ ਬੰਦ ਹੋ ਜਾਂਦੀ ਹੈ। ਇਸ ਦਾ ਮੈਨੂੰ ਕਾਰਨ ਦੱਸਿਆ ਜਾਵੇ?

**ਮਾਨਯੋਗ ਸਪੀਕਰ** : ਮੰਤਰੀ ਜੀ, ਜਿਹੜੀ ਰੋਡਵੇਜ਼ ਦੀ ਬੱਸ ਬੰਦ ਹੋਈ ਹੈ, ਮੈਂਬਰ ਸਾਹਿਬ ਉਸ ਨੂੰ ਚਲਾਉਣ ਬਾਰੇ ਕਹਿੰਦੇ ਹਨ।

**ਮੰਤਰੀ** : ਹਾਂ ਜੀ। ਇਸ ਦਾ ਕਾਰਨ ਇਹ ਹੈ ਕਿ ਉਥੇ ਸਵਾਰੀਆਂ ਬਹੁਤ ਘੱਟ ਸਨ। ਮੈਂ ਮੈਂਬਰ ਸਾਹਿਬ ਨੂੰ ਗੁਜਾਰਿਸ਼ ਕਰਨਾ ਚਾਹੁੰਦੀ ਹਾਂ ਕਿ ਜੇ ਉੱਥੇ ਬੱਸ ਚਲਵਾਉਣਾ ਚਾਹੁੰਦੇ ਹਨ ਤਾਂ ਪਾਸ ਬਣਵਾ ਲੈਣ। ਅਗਰ ਉਸ ਬੱਸ ਵਿੱਚ ਪੂਰੀਆਂ ਸਵਾਰੀਆਂ ਹੋ ਜਾਂਦੀਆਂ ਹਨ ਤਾਂ ਅਸੀਂ ਮੁੜ ਉਸ ਬੱਸ ਨੂੰ ਚਲਾ ਦੇਵਾਂਗੇ। ਨਹੀਂ ਤਾਂ ਮਿੰਨੀ ਬੱਸਾਂ ਚਲਦੀਆਂ ਹਨ ਅਤੇ ਉਨ੍ਹਾਂ ਮਿੰਨੀ ਬੱਸਾਂ ਨੂੰ ਚਲਾਉਣ ਵਾਸਤੇ ਜੋ ਵੀ ਸਾਡੇ ਕੋਲ ਅਪਲਾਈ ਕਰਦਾ ਹੈ, ਅਸੀਂ ਹਰੇਕ ਨੂੰ ਖੁੱਲ੍ਹਦਿਲੀ ਨਾਲ ਪਰਮਿਟ ਦਿੰਦੇ ਹਾਂ ਅਤੇ ਉਹ ਆਪਣੀਆਂ ਮਿੰਨੀ ਬੱਸਾਂ ਚਲਾ ਸਕਦੇ ਹਨ।

**ਸਰਦਾਰ ਕੁਲਬੀਰ ਸਿੰਘ ਜ਼ੀਰਾ**: ਮਾਨਯੋਗ ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਬਹੁਤ ਵਧੀਆ ਜਵਾਬ ਦਿੱਤਾ ਹੈ। ਮੈਂ ਉਹੀ ਗੱਲ ਕਰਦਾ ਹਾਂ ਕਿ ਜਿਵੇਂ ਅਫਸਰ ਇਨ੍ਹਾਂ ਨੂੰ ਕਹਿ ਦਿੰਦੇ ਹਨ, ਉਹੀ ਇਹ ਕਹਿ ਦਿੰਦੇ ਹਨ ਕਿ ਇੱਥੇ ਸਵਾਰੀ ਪੂਰੀ ਨਹੀਂ ਪੈਂਦੀ। ਵੱਡੀ ਬੱਸ 52 seater ਹੁੰਦੀ ਹੈ ਅਤੇ ਮਿੰਨੀ ਬੱਸ 40 seater ਹੁੰਦੀ ਹੈ। 40 seater ਲਈ ਤਾਂ ਸਵਾਰੀ ਮਿਲ ਰਹੀ ਹੈ ਅਤੇ 52 seater ਲਈ ਸਵਾਰੀ ਨਹੀਂ ਮਿਲ ਰਹੀ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਆਪਾਂ ਪੰਜਾਬ ਰੋਡਵੇਜ਼ ਜਾਂ ਪੀ.ਆਰ.ਟੀ.ਸੀ. ਨਹੀਂ

---

** * ** Expunged as ordered by the Hon'ble Speaker.

Under Print
Not for Legal/Official use

ਚਲਾਉਣੀ ਅਤੇ ** ** ਚਲਾਉਣੀਆਂ ਹਨ ਜਾਂ ਮਿੰਨੀ ਬੱਸਾਂ ਚਲਾਉਣੀਆਂ ਹਨ ਤਾਂ ਫੇਰ ਆਪਾਂ ਡਿਪਾਰਟਮੈਂਟ ਬੰਦ ਕਰ ਦੇਈਏ।

**ਮਾਨਯੋਗ ਸਪੀਕਰ** : ਸਵਾਲ ਪੁੱਛੋ ਜੀ।

**ਮੰਤਰੀ** : ਸਪੀਕਰ ਸਾਹਿਬ, ਕਿਸ ਦੀਆਂ ਬੱਸਾਂ ਚਲਾਉਣੀਆਂ ਹਨ ਅਤੇ ਕਿਸ ਦੀਆਂ ਨਹੀਂ ਚਲਾਉਣੀਆਂ, ਇਹ ਸਵਾਲ ਨਹੀਂ ਹੈ। ਸਵਾਲ ਇਹ ਹੈ ਕਿ ਜ਼ਰੂਰਤ ਦੇ ਅਨੁਸਾਰ ਬੱਸਾਂ ਚਲਾਉਣੀਆਂ ਹਨ। ਜੇਕਰ ਜ਼ਰੂਰਤ ਹੋਈ ਤਾਂ ਜ਼ਰੂਰ ਚਲਾਵਾਂਗੇ। ਮਿੰਨੀ ਬੱਸਾਂ 38 ਸੀਟਾਂ ਵਾਲੀ ਹੁੰਦੀ ਹੈ ਅਗਰ ਉਸ ਨਾਲ ਗੁਜ਼ਾਰਾ ਹੁੰਦਾ ਹੈ ਤਾਂ ਠੀਕ ਹੈ। ਅਗਰ ਇਨ੍ਹਾਂ ਨੂੰ ਲੱਗਦਾ ਹੈ ਕਿ ਸਵਾਰੀਆਂ ਜ਼ਿਆਦਾ ਹਨ ਤਾਂ ਮੈਂ ਕਹਿਣਾ ਚਾਹੁੰਦੀ ਹਾਂ ਕਿ ਇਹ ਉਨ੍ਹਾਂ ਦੇ ਪਾਸ ਬਣਵਾ ਦੇਣ ਤਾਂ ਅਸੀਂ ਬੱਸ ਨੂੰ ਚਾਲੂ ਕਰਵਾ ਦੇਵਾਂਗੇ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਗੌਰਮਿੰਟ ਨੇ ਵਾਅਦਾ ਕੀਤਾ ਸੀ ਕਿ ਸਟੇਟ ਦੇ ਵਿੱਚੋਂ ਟਰਾਂਸਪੋਰਟ ਮਾਫੀਆ ਨੂੰ ਖਤਮ ਕਰਾਂਗੇ। ਚਲੋ, ਇਹ ਤਾਂ ਸਤਿਕਾਰਯੋਗ ਟਰੇਜ਼ਰੀ ਬੈਂਚਿਜ ਦੇ ਐਮ.ਐਲ.ਏ. ਸਾਹਿਬ ਨੇ ਸਾਰੀ ਗੱਲ ਦੱਸ ਦਿੱਤੀ ਹੈ। ਮੇਰਾ ਸਵਾਲ ਇੰਨਾ ਹੀ ਹੈ ਕਿ ਜਿਹੜੀ ਪ੍ਰਾਈਵੇਟ ਬੱਸ ਸਰਵਿਸ ਹੈ, ਬਿਨਾਂ ਕਿਸੇ ਦਾ ਨਾਮ ਲਏ ਸਭ ਨੂੰ ਪਤਾ ਹੀ ਹੈ ਕਿ ਪ੍ਰਾਈਵੇਟ ਬੱਸਾਂ ਕਿਸ ਦੀਆਂ ਹਨ। ਜੇਕਰ ਮੈਂ ਨਾਮ ਲਵਾਂਗਾ ਤਾਂ (ਵਿਘਨ) ਚਲੋ, ਮੈਂ ** ** ਦੀਆਂ ਬੱਸਾਂ ਕਹਿ ਦਿੰਦਾ ਹਾਂ ਜੀ। ਸਪੀਕਰ ਸਾਹਿਬ, ਬੜੀ ਹੈਰਾਨਗੀ ਦੀ ਗੱਲ ਹੈ ਕਿ ਜਦੋਂ ਸਾਲ 2017 ਵਿੱਚ ਇਸ ਸਰਕਾਰ ਦਾ ਪਹਿਲੀ ਵਾਰੀ ਨਵਾਂ ਸ਼ੈਸ਼ਨ ਜੁੜਿਆ, ਮੈਂ ਉਦੋਂ ਬੇਨਤੀ ਕੀਤੀ ਸੀ, ਇੱਥੇ ਸਤਿਕਾਰਯੋਗ ਭੈਣ ਜੀ ਬੈਠੇ ਹਨ, ਜੋ ਉਸ ਵੇਲੇ ਟਰਾਂਸਪੋਰਟ ਮਨਿਸਟਰ ਹੁੰਦੇ ਸੀ, ਪ੍ਰਾਈਵੇਟ ਬੱਸਾਂ ਨੂੰ....

**ਮਾਨਯੋਗ ਸਪੀਕਰ:** ਸਵਾਲ ਕਰੋ ਜੀ। ਸਵਾਲ ਕਰੋ, ਸਵਾਲ ਕਰੋ ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਸਵਾਲ ਹੀ ਕਰਨ ਲੱਗਿਆ ਹਾਂ ਜੀ ਕਿ ਪ੍ਰਾਈਵੇਟ ਬੱਸਾਂ ਨੂੰ ਬੱਸ ਅੱਡਿਆਂ ਵਿਚੋਂ ਸਵਾਰੀ ਭਰਨ ਲਈ ਸਾਢੇ ਸੱਤ ਮਿੰਟ ਅਤੇ ਰੋਡਵੇਜ ਤੇ ਪੀ.ਆਰ.ਟੀ.ਸੀ. ਨੂੰ ਢਾਈ ਮਿੰਟ ਮਿਲਦੇ ਹਨ।

**ਮਾਨਯੋਗ ਸਪੀਕਰ:** ਤੁਹਾਡਾ ਸਵਾਲ ਕੀ ਹੈ?

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੇਰਾ ਸਵਾਲ ਹੈ ਜੀ ਕਿ ਕੀ ਇਹ ਬੱਸਾਂ ਵਿੱਚ ਸਵਾਰੀਆਂ ਭਰਨ ਲਈ ਪਰਾਪਰਲੀ ਪ੍ਰਾਈਵੇਟ ਅਤੇ ਪੰਜਾਬ ਰੋਡਵੇਜ ਦੀਆਂ ਬੱਸਾਂ ਨੂੰ ਇਕੁਅਲ ਟਾਈਮ ਵੰਡ ਕੇ ਦੇਣਗੇ ਜਾਂ ਨਹੀਂ? ਮੇਰਾ ਦੂਸਰਾ ਸਵਾਲ ਹੈ ਕਿ ਸਰਕਾਰੀ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਵਾਲਵੋ ਬੱਸਾਂ ਦਿੱਲੀ ਦੇ ਵਿੱਚ

---

** ** Expunged as ordered by the Chair.

Under Print
Not for Legal/Official use

ਉਨ੍ਹਾਂ ਨੇ ਏਅਰਪੋਰਟ ਵਿੱਚ ਜਾਣ ਤੋਂ ਬੰਦ ਕਰ ਦਿੱਤੀਆਂ ਹਨ ਪਰ ਜਿਹੜੀ ਬਾਦਲਾਂ ਦੀ ਵਾਲਵੋ ਬੱਸ ਹੈ, ਉਹ ਉਥੇ ਧੜਾਧੜ ਚੱਲ ਰਹੀ ਹੈ ।

**ਮਾਨਯੋਗ ਸਪੀਕਰ: ਤੁਹਾਡਾ** ਸਵਾਲ ਆ ਗਿਆ ਹੈ ਜੀ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਸਵਾਲ ਕਰ ਰਿਹਾ ਹਾਂ ** **

**ਮਾਨਯੋਗ ਸਪੀਕਰ:** ਤੁਹਾਡਾ ਸਵਾਲ ਆ ਗਿਆ ਹੈ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਸਵਾਲ ਹੀ ਕਰ ਰਿਹਾ ਹਾਂ ਜੀ, ਹੋਰ ਕੀ ਹੈ? ** ** ਅਸੀਂ ਤਾਂ ਤੁਹਾਡੀ ਰਿਸਪੈਕਟ ਕਰਦੇ ਹਾਂ। (ਵਿਘਨ)

**ਮਾਨਯੋਗ ਸਪੀਕਰ:** ਮੇਰਾ ਮਤਲਬ ਹੈ ਕਿ ਤੁਹਾਡਾ ਸਵਾਲ ਆ ਗਿਆ ਹੈ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੇਰਾ ਸਵਾਲ ਹੈ ਕਿ ਜਿਹੜੀਆਂ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਸਰਕਾਰੀ ਵਾਲਵੋ ਬੱਸਾਂ ਦਿੱਲੀ ਏਅਰਪੋਰਟ ਵਿੱਚ ਜਾਣ ਤੋਂ ਬੰਦ ਹੋਈਆਂ ਹਨ, ਕੀ ਉਨ੍ਹਾਂ ਨੂੰ ਦੁਬਾਰਾ ਚਲਾਉਣ ਦਾ ਸਰਕਾਰ ਕੋਈ ਬੰਦੋਬਸਤ ਕਰੇਗੀ?

**ਮਾਨਯੋਗ ਸਪੀਕਰ:** ਠੀਕ ਹੈ ਜੀ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਦੂਸਰਾ, ਜਿਹੜੀ ਟਾਈਮ ਦੀ ਵੰਡ ਹੈ, ਸਰਕਾਰੀ ਬੱਸਾਂ ਅਤੇ ਪ੍ਰਾਈਵੇਟ ਮਾਫੀਆ ਦੀਆਂ ਬੱਸਾਂ ਵਿੱਚ ਸਵਾਰੀਆਂ ਭਰਨ ਲਈ ਟਾਈਮ ਨੂੰ ਇੱਕ ਸਮਾਨ ਕਰਨ ਵਾਸਤੇ ਕੀ ਸਰਕਾਰ ਦੀ ਕੋਈ ਪਾਲਿਸੀ ਹੈ ਜਾਂ ਨਹੀਂ?

**ਮਾਨਯੋਗ ਸਪੀਕਰ:** ਰਜ਼ੀਆ ਜੀ, ਦੋ ਚੀਜ਼ਾਂ ਹਨ। ਮੈਂਬਰ ਸਾਹਿਬ ਇੱਕ ਤਾਂ ਕਹਿੰਦੇ ਹਨ ਕਿ ਟਾਈਮ ਟੇਬਲ ਤੇ ਗੌਰ ਕਰੋ ਅਤੇ ਦੂਜਾ ਹੈ ਕਿ ਜਿਹੜੀਆਂ ਸਰਕਾਰੀ ਵਾਲਵੋ ਬੱਸਾਂ ਦਿੱਲੀ ਏਅਰਪੋਰਟ ਤੇ ਜਾਣ ਤੋਂ ਬੰਦ ਹੋਈਆਂ ਹਨ, ਉਨ੍ਹਾਂ ਨੂੰ ਚਲਾਉਣ ਦਾ ਕੋਈ ਬੰਦੋਬਸਤ ਹੋਵੇਗਾ?

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਜਿਹੜੀ ਪ੍ਰਾਈਵੇਟ ਬੱਸਾਂ ਦੀ ਗੱਲ ਕਰ ਰਹੇ ਹਨ, ਹੁਣ ਅਸੀਂ ਕਿਸੇ ਨੂੰ ਪ੍ਰਾਈਵੇਟ ਬੱਸਾਂ ਪਾਉਣ ਤੋਂ ਇਨਕਾਰ ਤਾਂ ਨਹੀਂ ਕਰ ਸਕਦੇ। ਇਹ ਉਨ੍ਹਾਂ ਦੀ ਆਪਣੀ ਮਰਜ਼ੀ ਹੈ, ਕੋਈ ਵੀ ਆਪਣੀ ਪ੍ਰਾਈਵੇਟ ਬੱਸ ਪਾ ਸਕਦਾ ਹੈ ਔਰ ਉਸੇ ਤਰੀਕੇ ਦੇ ਨਾਲ ਬੱਸਾਂ ਚਲਦੀਆਂ ਹਨ।

---

** ** Expunged as ordered by the Hon'ble Speaker.

ਜਿਹੜੀ ਇਹ ਟਾਈਮ ਵੰਡ ਦੀ ਗੱਲ ਕਰਦੇ ਹਨ, ਅਸੀਂ ਟਾਈਮ ਟੇਬਲ ਜ਼ਰੂਰ ਫਿਕਸ ਕਰਾਂਗੇ। ਅਸੀਂ ਟਾਈਮ ਟੇਬਲ ਫਿਕਸ ਕਰਨ ਸਬੰਧੀ ਮੀਟਿੰਗਜ਼ ਕਰ ਚੁੱਕੇ ਹਾਂ...

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਢਾਈ ਸਾਲ ਹੋ ਗਏ ਹਨ, ਪਹਿਲਾਂ ਵੀ ਕਿਹਾ ਸੀ।

**ਮੰਤਰੀ:** ਹਾਂ ਜੀ, ਸਾਲ 2012 ਦੀ ਗੱਲ ਹੈ। ਮੈਨੂੰ ਇਸ ਡਿਪਾਰਟਮੈਂਟ ਵਿੱਚ ਆਏ ਨੂੰ ਹਾਲੇ ਥੋੜ੍ਹਾ ਸਮਾਂ ਹੀ ਹੋਇਆ ਹੈ। ਸਾਲ 2012 ਤੋਂ ਇਹ ਟਾਈਮ ਟੇਬਲ ...(ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਮੇਰੇ ਸਵਾਲ ਦਾ ਜਵਾਬ ਮਿਲਣਾ ਚਾਹੀਦਾ ਹੈ। ਮੈਂ ਸਾਲ 2017 ਦੇ ਪਹਿਲੇ ਸੈਸ਼ਨ ਵਿੱਚ ਅੱਜ ਤੋਂ ਢਾਈ ਸਾਲ ਪਹਿਲਾਂ ਵੀ ਇਹੀ ਸਵਾਲ ਕੀਤਾ ਸੀ। ਇਹ ਸਵਾਲ ਮੇਰਾ ਨਿੱਜੀ ਨਹੀਂ ਹੈ, ਮੇਰੇ ਹਲਕੇ ਦਾ ਵੀ ਨਹੀਂ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਟਰਾਂਸਪੋਰਟ ਮਾਫੀਆ ਨੂੰ ਨਕੇਲ ਪਾਉਣ ਵਾਸਤੇ ਕੀ ਆਪਾਂ ਟਾਈਮ ਵੀ ਇਕੁਅਲ ਨਹੀਂ ਕਰ ਸਕਦੇ? (ਵਿਘਨ)

**ਮੰਤਰੀ:** ਤੁਸੀਂ ਮੇਰਾ ਜਵਾਬ ਤਾਂ ਸੁਣ ਲਵੋ। (ਵਿਘਨ)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਕਹਿਣਾ ਚਾਹੁੰਦਾ ਹਾਂ ਕਿ (ਵਿਘਨ)

**ਮੰਤਰੀ:** ਤੁਸੀਂ ਗੱਲ ਤਾਂ ਸੁਣ ਲਵੋ। ਤੁਸੀਂ ਜਵਾਬ ਸੁਣਨ ਨੂੰ ਤਾਂ ਤਿਆਰ ਨਹੀਂ ਹੋ।

**ਮਾਨਯੋਗ ਸਪੀਕਰ:** ਬੈਂਸ ਸਾਹਿਬ, ਗੱਲ ਤਾਂ ਸੁਣਨੀ ਪਵੇਗੀ। ਮੰਤਰੀ ਜੀ ਦਾ ਜਵਾਬ ਤਾਂ ਸੁਣ ਲਵੋ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਮੈਂ ਕਹਿੰਦਾ ਹਾਂ ਕਿ ਇਸ ਨੂੰ ਟਾਈਮ ਬਾਊਂਡ ਕਰ ਦੇਣ। (ਵਿਘਨ)

**ਮਾਨਯੋਗ ਸਪੀਕਰ:** ਉਨ੍ਹਾਂ ਦੀ ਗੱਲ ਸੁਣ ਲਵੋ। ਤੁਸੀਂ ਮੰਤਰੀ ਜੀ ਦੀ ਗੱਲ ਤਾਂ ਸੁਣੋ ਕਿ ਉਹ ਕੀ ਕਹਿਣਾ ਚਾਹੁੰਦੇ ਹਨ। ਵਜ਼ੀਰ ਸਾਹਿਬ, ਕਨਕਲੂਡ ਕਰ ਦਿਉ।

**ਮੰਤਰੀ:** ਮੈਂ ਦੱਸਣਾ ਚਾਹੁੰਦੀ ਹਾਂ ਕਿ ਇਸ ਸਬੰਧ ਵਿੱਚ ਸੀ.ਐਮ. ਸਾਹਿਬ ਨਾਲ ਵੀ ਮੀਟਿੰਗ ਹੋਈ ਸੀ। ਸੀ.ਐਮ. ਸਾਹਿਬ ਨੇ ਵੀ ਸਖ਼ਤ ਹਦਾਇਤਾਂ ਕੀਤੀਆਂ ਹਨ ਕਿ ਟਾਈਮ ਟੇਬਲ ਬਣਾਇਆ ਜਾਵੇ ਔਰ ਉਹ ਲਾਗੂ ਕੀਤਾ ਜਾਵੇ। ਅਸੀਂ ਬਹੁਤ ਜਲਦ ਇਸ ਤੇ ਕੰਮ ਕਰ ਰਹੇ ਹਾਂ, ਬਹੁਤ ਜਲਦੀ ਹੀ ਤੁਹਾਡੇ ਸਾਹਮਣੇ ਇਸ ਦੇ ਰਿਜਲਟ ਆ ਜਾਣਗੇ। ਟਾਈਮ ਟੇਬਲ ਵੀ ਬਣੇਗਾ, ਸਾਰਾ ਸਿਸਟਮ ਜੋ ਹੈ, ਉਹ ਸਿਸਟਮ ਦੇ ਤਹਿਤ ਹੀ ਚੱਲੇਗਾ। ਇਸ ਦੇ ਵਿੱਚ ਕੋਈ ਘਪਲੇਬਾਜ਼ੀ ਨਹੀਂ ਹੋਵੇਗੀ। ਪਹਿਲਾਂ ਜੋ ਪਰਮਿਟ ਦਿੱਤੇ ਜਾਂਦੇ ਸੀ, ਪਹਿਲੇ ਇੱਕ ਪਰਮਿਟ ਤੇ ਕਈ ਵਾਰ ਸ਼ਿਕਾਇਤਾਂ ਆਉਂਦੀਆਂ ਸੀ ਕਿ ਦੋ-ਦੋ ਤਿੰਨ-ਤਿੰਨ ਬੱਸਾਂ ਚਲਦੀਆਂ ਹਨ, ਉਸ ਪ੍ਰਥਾ ਨੂੰ ਵੀ ਅਸੀਂ ਖਤਮ ਕਰਾਂਗੇ। ਹੁਣ ਅੱਗੇ ਤੋਂ ਇੱਕ ਪਰਮਿਟ ਤੇ ਇੱਕ ਹੀ ਬੱਸ

ਚਲੇਗੀ। (ਵਿਘਨ) ਉਸ ਦਾ ਇਲਾਜ ਇਹ ਹੋਵੇਗਾ ਕਿ ਪਰਮਿਟ ਤੇ ਜਿਸ ਬੱਸ ਦਾ ਨੰਬਰ ਹੋਵੇਗਾ, ਜਿਹੜੀ ਬੱਸ ਲਈ ਜੋ ਨੰਬਰ ਇਸ਼ੂ ਹੋਵੇਗਾ, ਉਹੀ ਨੰਬਰ ਬੱਸ ਤੇ ਲੱਗੇਗਾ।

(ਇਸ ਸਮੇਂ ਸਰਦਾਰ ਬਲਵਿੰਦਰ ਸਿੰਘ ਬੈਂਸ, ਮੈਂਬਰ, ਲੋਕ ਇਨਸਾਫ ਪਾਰਟੀ ਬਿਨਾਂ ਆਗਿਆ ਤੋਂ ਅਤੇ ਬਿਨਾਂ ਮਾਈਕ ਤੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜੋ ਕਿ ਸੁਣਾਈ ਨਹੀਂ ਦਿੱਤਾ। ਇਸ ਸਮੇਂ ਸਦਨ ਵਿੱਚ ਸ਼ੋਰ ਵੀ ਸੀ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਬੀਬੀ ਜੀ ਵੈਸੇ ਤਾਂ ਬੜੇ ਸਿਆਣੇ ਹਨ, ਸਾਰੀ ਗੱਲ ਸਮਝਦੇ ਹਨ ਪਰ ਕਈ ਵਾਰੀ ਸਮਝਣ ਵਿੱਚ ਫਰਕ ਰਹਿ ਜਾਂਦਾ ਹੈ। ਮੇਰੇ ਭਰਾ ਜ਼ੀਰਾ ਸਾਹਿਬ ਜੋ ਹੈ, ਉਸ ਦਾ ਮੁੱਖ ਮਕਸਦ ਇਹ ਹੈ ਕਿ ਉਸ ਦੀ ਵੀ ਇੱਕ ਅੱਧੀ ਬੱਸ ਚਲ ਜਾਵੇ ਅਤੇ ਬੈਂਸ ਦੀ ਬੱਸ ਵੀ ਚੱਲ ਜਾਵੇ। ਇਹ ਰੌਲਾ ਕੋਈ ਬਾਹਲ਼ਾ ਨਹੀਂ, ਇਹ ਵੀ ਆਪਣੀਆਂ ਬੱਸਾਂ ਚਲਾਉਣਾ ਚਾਹੁੰਦੇ ਹਨ। ਦੂਜੀ ਗੱਲ, (ਵਿਘਨ) ਸਪੀਕਰ ਸਾਹਿਬ, ਮੇਰੀ ਬੇਨਤੀ ਸੁਣ ਲਵੋ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਸਵਾਲ ਹੀ ਪੁੱਛ ਰਿਹਾ ਹਾਂ ਜੀ। (ਵਿਘਨ)(ਸ਼ੋਰ) ਮੈਂ ਤੁਹਾਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ....

**ਸਰਦਾਰ ਬਲਵਿੰਦਰ ਸਿੰਘ ਬੈਂਸ:** ਅਸੀਂ ਸਟੇਟ ਦੀ ਬੱਸ ਨੂੰ ਹੀ ਆਪਣੀ ਬੱਸ ਸਮਝਦੇ ਹਾਂ (ਵਿਘਨ)(ਸ਼ੋਰ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਜ ਹਜ਼ਾਰ ਪ੍ਰਾਈਵੇਟ ਬੱਸਾਂ ਚਲਦੀਆਂ ਹਨ...

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੈਂ ਸਵਾਲ ਹੀ ਪੁੱਛ ਰਿਹਾ ਹਾਂ (ਵਿਘਨ)(ਸ਼ੋਰ) ਸੁਣ ਤਾਂ ਲਵੋ ਜੀ। ਸੁਣ ਲਵੋ। (ਵਿਘਨ) ਸਪੀਕਰ ਸਾਹਿਬ, ਮੈਂ ਇਹ ਸਵਾਲ ਕਰਦਾ ਹਾਂ ਕਿ ਮੇਰੇ ਵੀਰ ਇਥੇ ਬੈਠੇ ਹਨ, ਕਰਤਾਰ ਬੱਸ ਵਾਲੇ ਵੀ ਬੈਠੇ ਹਨ। ** ** ਨੇ ਉਸਦੀ ਬੱਸ ਤੇ ਕਬਜ਼ਾ ਕਰ ਲਿਆ, ਬੜਾ ਰੌਲਾ ਪਿਆ ਸੀ। (ਵਿਘਨ....ਸ਼ੋਰ)

**ਮਾਨਯੋਗ ਸਪੀਕਰ:** ਉਨ੍ਹਾਂ ਗੱਲਾਂ ਦਾ ਕੋਈ ਤਾਅਲੁੱਕ ਨਹੀਂ ਹੈ।

---

** ** Expunged as ordered by the Hon'ble Speaker.

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਕਾਂਗਰਸ ਦੇ ਐਮ.ਪੀ. ਇਲੀਗਲ ਬੱਸਾਂ ਚਲਾ ਰਹੇ ਹਨ, ਉਨ੍ਹਾਂ ਤੇ ਵੀ ਕਾਰਵਾਈ ਹੋਵੇ। (ਵਿਘਨ....ਸ਼ੋਰ)

**ਮਾਨਯੋਗ ਸਪੀਕਰ:** ਉਨ੍ਹਾਂ ਗੱਲਾਂ ਦਾ ਇੱਥੇ ਕੋਈ ਤਾਅਲੁੱਕ ਨਹੀਂ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਜਿਹੜੇ ਵੀ ਬੰਦੇ ਪ੍ਰਾਈਵੇਟ ਤੌਰ ਤੇ ਇਲੀਗਲ ਬੱਸਾਂ ਚਲਾ ਰਹੇ ਹਨ, ਉਨ੍ਹਾਂ ਤੇ ਕਾਰਵਾਈ ਹੋਵੇ, ਪਰਚਾ ਦਰਜ ਕਰਕੇ ਉਨ੍ਹਾਂ ਨੂੰ ਅੰਦਰ ਦਿਓ। ਇਸ ਤਰ੍ਹਾਂ ਇੱਥੇ ਹਰ ਗੱਲ ਤੇ ਸਿਆਸਤ ਨਾ ਕਰੋ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਅਗਲਾ ਸਵਾਲ। ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਮੈਨੂੰ ਇਸੇ ਸਵਾਲ ਤੇ ਸਪਲੀਮੈਂਟਰੀ ਕਰ ਲੈਣ ਦਿਓ ਜੀ। (ਵਿਘਨ....ਸ਼ੋਰ)

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ, ਸਪਲੀਮੈਂਟਰੀ ਜੀ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਾਹਿਬ, ਮੇਰਾ ਨਾਮ ਲਿਆ ਗਿਆ ਹੈ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਨਹੀਂ ਨਹੀਂ, ਬੈਠੋ ਬੈਠੋ। ਸਪਲੀਮੈਂਟਰੀਜ਼ ਹੋ ਚੁੱਕੀਆਂ ਹਨ। ਅਗਲਾ ਸਵਾਲ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ (ਬੈਠੇ ਬੈਠੇ) ਅਤੇ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਅਵਤਾਰ ਸਿੰਘ ਜੂਨੀਅਰ (ਆਪਣੀ ਸੀਟ ਤੇ ਖੜ੍ਹੇ ਹੋ ਕੇ) ਆਪਸ ਵਿਚ ਬਹਿਸ ਰਹੇ ਸਨ)

---

## ਬਨੂੜ ਕੈਨਾਲ ਦਾ ਪਾਣੀ

*2255. **ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਬਨੂੜ ਕੈਨਾਲ ਦਾ ਪਾਣੀ ਕਿਹੜੇ-ਕਿਹੜੇ ਖੇਤਰ ਨੂੰ ਸਿੰਚਾਈ ਲਈ ਦਿੱਤਾ ਜਾਵੇਗਾ ਅਤੇ ਬਨੂੜ ਨਹਿਰ ਵਿਚ ਕਿਹੜੇ ਦਰਿਆ ਦਾ ਪਾਣੀ ਪਾਇਆ ਜਾ ਰਿਹਾ ਹੈ?

**ਸਰਦਾਰ ਸੁਖਬਿੰਦਰ ਸਿੰਘ ਸਰਕਾਰੀਆ:** ਬਨੂੜ ਕੈਨਾਲ ਰਾਹੀਂ ਬਲਾਕ ਡੇਰਾ ਬਸੀ, ਰਾਜਪੁਰਾ, ਬਨੂੜ ਅਤੇ ਘਨੌਰ ਇਲਾਕੇ ਦੇ ਲਗਭੱਗ 60 ਪਿੰਡਾਂ ਨੂੰ ਸਿੰਚਾਈ ਲਈ ਪਾਣੀ ਦਿੱਤਾ ਜਾਵੇਗਾ। ਬਨੂੜ ਨਹਿਰ ਵਿਚ ਘੱਗਰ ਦਰਿਆ ਦਾ ਪਾਣੀ ਪਾਇਆ ਜਾ ਰਿਹਾ ਹੈ।

Under Print
Not for Legal/Official use

**LIST OF VILLAGES FALLING UNDER BANUR CANAL IN DERABASSI & RAJPURA TEHSIL**

| S. No | Name of Village | Sr. No. | Name of Village |
|---|---|---|---|
| 1 | Banur | 31 | Mathiarah |
| 2 | Dharamgarh | 32 | Nanhera |
| 3 | Khanpur Khurd | 33 | Naushehra |
| 4 | Jangpura | 34 | Biwipur |
| 5 | Jalalpur | 35 | Ghaggar Sarai |
| 6 | Buta Singh Wala | 36 | Shambu Khurd |
| 7 | Ram Pur Khurd | 37 | Jakhepal |
| 8 | Mohi Khurd | 38 | Darian |
| 9 | Bal Majra | 39 | Khairpur |
| 10 | Gajdi Nagar | 40 | Ali Majra |
| 11 | Surajgarh | 41 | Chattan Nagar |
| 12 | Ghurama Kalan | 42 | Bhuri Majra |
| 13 | Khaspur | 43 | Mardanpur |
| 14 | Mokli Suret | 44 | Hasanpur |
| 15 | Pragpur | 45 | Badanpur |
| 16 | Changera | 46 | Tepla |
| 17 | Charwar | 47 | Salempur |
| 18 | Khalawar | 48 | Bathonizn Kalan |
| 19 | Rajo Majro | 49 | Nangawan |
| 20 | Momali | 50 | Naduaba |
| 21 | Basma | 51 | Dharamgarh Kheri |

Under Print
Not for Legal/Official use

| | | | |
|---|---|---|---|
| 22 | Rampur Kalan | 52 | Suhron |
| 23 | Kheri Garna | 53 | Pahari Pur |
| 24 | Bhagwan Pur | 54 | Memhmad Pur |
| 25 | Karala | 55 | Mahiwan |
| 26 | Thuha | 56 | Alawal Majra |
| 27 | Nepram | 57 | Kohlaimajra |
| 28 | Sambhad | 58 | Chalheri |
| 29 | Chamaru | 59 | Madanpur |
| 30 | Khanpur Bring | 60 | Shambu |

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਘੱਗਰ ਦਰਿਆ ਦਾ ਪਾਣੀ ਰੋਕ ਕੇ ਜਿਹੜੀ ਇਹ ਬਨੂੜ ਕਨਾਲ ਬਣੀ ਹੈ, ਇਹ ਬਹੁਤ ਚੰਗਾ ਉਪਰਾਲਾ ਹੈ ਪਰ ਇਸ ਵਿੱਚ ਕਈ ਅਜਿਹੇ ਨੁਕਤੇ ਹਨ, ਜਿਹੜੇ ਸਾਹਮਣੇ ਲਿਆਉਣੇ ਬਹੁਤ ਜ਼ਰੂਰੀ ਹਨ। ਇਕ ਤਾਂ ਘੱਗਰ ਦਰਿਆ ਦੇ ਵਿੱਚ ਬਹੁਤ ਵੱਡੀ ਪੱਧਰ ਤੇ ਦੂਸ਼ਿਤ ਪਾਣੀ ਮਿਲਦਾ ਹੈ। ਜਦੋਂ ਇਹ ਕਨਾਲ ਬਨੂੜ ਤੱਕ ਪਹੁੰਚਦੀ ਹੈ ਤਾਂ ਰਸਤੇ ਵਿਚ ਪੰਚਕੂਲਾ, ਜ਼ੀਰਕਪੁਰ ਤੇ ਡੇਰਾਬਸੀ ਦੀ ਇੰਡਸਟਰੀ ਦਾ ਪਾਲਿਊਸ਼ਨ ਘੱਗਰ ਵਿੱਚ ਹੀ ਪੈਂਦਾ ਹੈ, ਜਿਸ ਕਾਰਨ ਆਲੇ ਦੁਆਲੇ ਦੇ ਇਲਾਕੇ ਜਿਵੇਂ ਸੰਗਰੂਰ ਤੇ ਮਾਨਸਾ ਆਦਿ ਕੈਂਸਰ ਦੀ ਗ੍ਰਸਤ ਵਿਚ ਆ ਰਹੇ ਹਨ। ਕੀ ਮੰਤਰੀ ਜੀ ਇਹ ਦੱਸਣਗੇ ਕਿ ਇਸ ਪਾਲਿਊਸ਼ਨ ਨੂੰ ਰੋਕਣ ਵਾਸਤੇ ਕੀ ਯਤਨ ਕਰ ਰਹੇ ਹਨ।

ਦੂਜਾ ਸਵਾਲ ਇਹ ਹੈ ਕਿ ਇਹ ਕਨਾਲ ਬਣਨ ਤੋਂ ਅਗਲੇ ਦਿਨ ਹੀ ਇਹ ਟੁੱਟ ਗਈ, ਇਹ ਬਹੁਤ ਵੱਡੀ ਕੁਤਾਹੀ ਹੈ। ਇਸ ਦੀ ਜਾਂਚ ਹੋਣੀ ਚਾਹੀਦੀ ਹੈ। ਇਸ ਤੋਂ ਇਲਾਵਾ ਮੈਂ ਆਪਣੇ ਇਲਾਕੇ ਨਾਲ ਜੁੜੀ ਹੋਈ ਇਕ ਸਮੱਸਿਆ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਸਵਾਲ ਪੁੱਛੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਸਵਾਲ ਹੀ ਪੁੱਛ ਰਿਹਾ ਹਾਂ। ਬਨੂੜ ਕਨਾਲ ਵਿੱਚ ਕਿਤੇ-ਕਿਤੇ ਕਈ ਜਗ੍ਹਾ ਤੇ ਪਾਣੀ ਰੁਕ ਜਾਂਦਾ ਹੈ, ਅੱਗੇ ਸਿੰਚਾਈ ਵਾਸਤੇ ਪਾਣੀ ਨਹੀਂ ਪਹੁੰਚਦਾ ਪਰ ਜਦੋਂ ਹੜ੍ਹ ਆ ਜਾਂਦੇ ਹਨ ਤਾਂ ਸਾਡੀਆਂ ਜ਼ਮੀਨਾਂ ਵਿੱਚ ਪਾਣੀ ਆ ਜਾਂਦਾ ਹੈ। ਇਸ ਵਿਚ ਕੋਈ ਸੁਧਾਰ ਕਰਨ ਦੀ ਲੋੜ ਹੈ। ਜਦੋਂ ਉੱਥੇ ਪਾਣੀ ਦੀ ਲੋੜ ਹੁੰਦੀ ਹੈ, ਉਦੋਂ ਘੱਗਰ ਦਾ ਪਾਣੀ ਅੱਗੇ ਨਹੀਂ ਪਹੁੰਚਦਾ ਅਤੇ ਜਦੋਂ

ਹੜ੍ਹ ਆ ਜਾਂਦੇ ਹਨ ਤਾਂ ਪਾਣੀ ਓਵਰ-ਫਲੋਅ ਹੋ ਜਾਂਦਾ ਹੈ ਤੇ ਪਟਿਆਲੇ ਅਤੇ ਸੰਗਰੂਰ ਜ਼ਿਲ੍ਹਿਆਂ ਵਿਚ ਪਾਣੀ ਮਾਰ ਕਰਦਾ ਹੈ। ਸੋ, ਇਹ ਤੱਥ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ।ਕੀ ਇਸ ਮਸਲੇ ਤੇ ਤੁਸੀਂ ਕੋਈ ਅਮਲੀ ਕਾਰਵਾਈ ਕਰ ਸਕਦੇ ਹੋ ਅਤੇ ਕਦੋਂ ਤੱਕ ਕਰ ਸਕਦੇ ਹੋ?

**ਮੰਤਰੀ:** ਸਪੀਕਰ ਸਾਹਿਬ, ਜਿਹੜੀ ਇਸ ਪਾਣੀ ਦੇ ਵਿਚ ਪਾਲਿਊਸ਼ਨ ਦੀ ਗੱਲ ਕੀਤੀ ਹੈ, ਇਹ ਠੀਕ ਹੈ ਕਿ ਥੋੜ੍ਹਾ ਬਹੁਤਾ ਪਾਲਿਊਟਿਡ ਪਾਣੀ ਘੱਗਰ ਵਿਚ ਜਾਂਦਾ ਹੈ। ਉਸ ਵਾਸਤੇ ਪਾਲਿਊਸ਼ਨ ਬੋਰਡ ਆਪਣੇ ਤੌਰ ਤੇ ਕਾਰਵਾਈ ਕਰ ਰਿਹਾ ਹੈ। ਜਿਹੜੀ ਇਨ੍ਹਾਂ ਨੇ ਬਰਸਾਤੀ ਦਿਨਾਂ ਵਿਚ ਬਨੂੜ ਕਨਾਲ ਦੇ ਓਵਰ-ਫਲੋਅ ਦੀ ਗੱਲ ਕੀਤੀ ਹੈ। ਇਹ ਕਈ ਥਾਵਾਂ ਤੇ ਹਰਿਆਣੇ ਵਿਚ ਚਲੀ ਜਾਂਦੀ ਹੈ ਅਤੇ ਕਈ ਥਾਵਾਂ ਤੇ ਸਾਡੇ ਇਲਾਕਿਆਂ ਵਿੱਚ ਆ ਜਾਂਦੀ ਹੈ। ਸੋ, ਇਸ ਦਾ ਮਸਲਾ ਹਰਿਆਣਾ ਨਾਲ ਵੀ ਜੁੜਿਆ ਹੋਇਆ ਹੈ। ਇਸ ਸਬੰਧ ਵਿੱਚ ਸਰਕਾਰਾਂ ਦੇ ਪੱਧਰ ਤੇ ਗੱਲਬਾਤ ਚੱਲ ਰਹੀ ਹੈ। ਮੁੱਖ ਮੰਤਰੀ ਜੀ ਵੀ ਬੜੇ ਉਤਸੁਕ ਹਨ ਕਿ ਇਸ ਮਸਲੇ ਦਾ ਜਲਦੀ ਤੋਂ ਜਲਦੀ ਨਿਪਟਾਰਾ ਹੋ ਸਕੇ। ਇਸ ਸਾਲ ਜਿਹੜਾ ਪਾੜ ਪਿਆ ਹੈ, ਉਹ ਹਰਿਆਣੇ ਵੱਲੋਂ ਜ਼ਿਆਂਦਾ ਪਾਣੀ ਆਉਣ ਕਰਕੇ ਪਿਆ ਸੀ ਪਰ ਉਸ ਨੂੰ ਰੋਕ ਲਿਆ ਗਿਆ ਹੈ। ਅਸੀਂ 22 ਕਿਲੋਮੀਟਰ ਬੰਨ੍ਹ ਬਣਾ ਲਿਆ ਹੈ ਅਤੇ ਕੁਝ ਬੰਨ੍ਹ ਹੋਰ ਬਣਾਉਣ ਦੀ ਲੋੜ ਹੈ। ਜਦੋਂ ਹਰਿਆਣਾ ਨਾਲ ਇਹ ਮਸਲਾ ਹੱਲ ਹੋ ਗਿਆ ਤਾਂ ਉਹ ਵੀ ਜਲਦੀ ਬਣਾ ਦਿੱਤਾ ਜਾਵੇਗਾ ਪਰ ਟੈਂਪਰੇਰੀ ਤੌਰ ਤੇ ਅਸੀਂ ਉਸ ਦਾ ਜ਼ਰੂਰ ਕੋਈ ਨਾ ਕੋਈ ਪ੍ਰਬੰਧ ਕਰ ਰਹੇ ਹਾਂ।

**ਮਾਨਯੋਗ ਸਪੀਕਰ:** ਮੰਤਰੀ ਜੀ ਕਹਿੰਦੇ ਕਿ ਪ੍ਰਬੰਧ ਕਰ ਰਹੇ ਹਾਂ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਮੰਤਰੀ ਜੀ ਹਰਿਆਣੇ ਨਾਲ ਵੀ ਗੱਲ ਕਰਨ, ਇਹ ਠੀਕ ਹੈ ਪਰ ਅਸਲ ਵਿਚ ਇਸ ਦਾ ਉਪਾਅ ਟਰੀਟਮੈਂਟ ਪਲਾਂਟ ਹੈ। ਮੇਰੀ ਬੇਨਤੀ ਹੈ ਕਿ ਉੱਥੇ ਟਰੀਟਮੈਂਟ ਪਲਾਂਟ ਲਗਾਏ ਜਾਣ ਤਾਂ ਜੋ ਪਾਣੀ ਸਾਫ ਹੋ ਕੇ ਸਿੰਚਾਈ ਲਈ ਅਤੇ ਰੋਜ਼ਮਰ੍ਹਾ ਦੀ ਵਰਤੋਂ ਲਈ ਵਰਤਿਆ ਜਾ ਸਕਦਾ ਹੈ। ਜਿਹੜੀ ਮੰਤਰੀ ਜੀ ਨੇ ਦੂਜੀ ਗੱਲ ਕਹੀ ਹੈ ਕਿ ਪਿੱਛੋਂ ਪਾਣੀ ਬਹੁਤ ਆ ਗਿਆ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਜਿੰਨੀਆਂ ਬਾਰਸ਼ਾਂ ਹੋਈਆਂ ਹਨ, ਇੰਨੀਆਂ ਪਿਛਲੇ ਸਮਿਆਂ ਵਿਚ ਆਮ ਹੁੰਦੀਆਂ ਰਹੀਆਂ ਹਨ ਪਰ ਉਨ੍ਹਾਂ ਨਾਲ ਕਦੇ ਵੀ ਪਾਣੀ ਓਵਰ-ਫਲੋਅ ਨਹੀਂ ਹੋਇਆ ਸੀ ਪਰੰਤੂ ਇਸ ਸਾਲ ਘੱਗਰ ਦੇ ਬੰਨ੍ਹ ਟੁੱਟੇ ਹਨ। ਜਿਹੜੇ ਦੌਰੇ ਸਾਡੇ ਵਜ਼ੀਰ ਸਾਹਿਬ ਅਤੇ ਪ੍ਰਸ਼ਾਸਨ ਵੱਲੋਂ ਬਾਅਦ ਵਿਚ ਕੀਤੇ ਗਏ ਹਨ, ਜੇਕਰ ਇਹੀ ਦੌਰੇ ਹੜ੍ਹਾਂ ਤੋਂ ਪਹਿਲਾਂ ਕੀਤੇ ਜਾਂਦੇ ਤਾਂ ਮੈਂ ਸਮਝਦਾ ਹਾਂ ਕਿ ਇੰਨੀ ਵੱਡੀ ਤਬਾਹੀ ਤੇ ਨੁਕਸਾਨ ਨਾ ਹੁੰਦਾ। ਮੰਤਰੀ ਜੀ, ਜੇਕਰ ਇਹ ਦੌਰੇ ਪਹਿਲਾਂ ਕੀਤੇ ਜਾਂਦੇ ਤਾਂ ਬਚਾਅ ਹੋ ਸਕਦਾ ਸੀ। ਮੁੱਖ ਮੰਤਰੀ ਜੀ ਨੇ ਸੰਗਰੂਰ ਦੇ ਪ੍ਰਸ਼ਾਸਨ ਨੂੰ ਸ਼ਾਬਾਸ਼ੀ ਦਿੱਤੀ ਹੈ ਪਰ ਜੇਕਰ

ਪ੍ਰਸ਼ਾਸਨ ਪਹਿਲਾਂ ਕਾਰਵਾਈ ਕਰਦਾ ਤਾਂ ਬਚਾਅ ਹੋ ਸਕਦਾ ਸੀ। ਹੁਣ ਜਿਹੜਾ ਮੂਨਕ ਕੋਲ ਬੰਨ੍ਹ ਟੁੱਟਿਆ ਹੈ, ਜੇਕਰ ਉਥੇ ਪਹਿਲਾਂ ਦੌਰਾ ਕਰਕੇ ਆਉਂਦੇ ਤਾਂ ਉਦੋਂ ਸ਼ਾਬਾਸ਼ੀ ਦੇ ਹੱਕਦਾਰ ਸੀ, ਇਸ ਸਮੇਂ ਉਹ ਸਜ਼ਾ ਦੇ ਹੱਕਦਾਰ ਹਨ। ਮੈਂ ਸਮਝਦਾ ਹਾਂ ਕਿ ਇਸ ਚੀਜ਼ ਦੀ ਤੁਸੀਂ ਜਾਂਚ ਕਰਵਾਓ ਕਿ ਕੌਣ ਜ਼ਿੰਮੇਵਾਰ ਹੈ। ਉਨ੍ਹਾਂ ਬੰਨ੍ਹਾਂ ਦੀ ਰਿਪੇਅਰ ਹੀ ਨਹੀਂ ਹੋਈ। ਜੇ ਓਵਰ-ਫਲੋਅ ਹੋਇਆ ਹੁੰਦਾ ਤਾਂ ਅਸੀਂ ਮੰਨਦੇ ਕਿ ਪਾਣੀ ਪਿੱਛੋਂ ਹੀ ਜ਼ਿਆਦਾ ਆਇਆ ਹੈ। ਉਹ ਤਾਂ ਬੰਨ੍ਹ ਟੁੱਟਿਆ ਹੈ। ਉਥੋਂ ਦੇ ਲੋਕ ਵਾਰ-ਵਾਰ ਪ੍ਰਸਾਸ਼ਨ ਦੇ ਕੋਲ ਦਰਖਾਸਤਾਂ ਕਰਦੇ ਰਹੇ ਹਨ ਕਿ ਉਹ ਬੰਨ੍ਹ ਰਿਪੇਅਰ ਮੰਗਦਾ ਹੈ।

**ਮੰਤਰੀ:** ਸਪੀਕਰ ਸਾਹਿਬ, ਚੰਦੂਮਾਜਰਾ ਜੀ ਨੇ ਜਿਹੜੀ ਗੱਲ ਕੀਤੀ ਹੈ, ਇਨ੍ਹਾਂ ਦੀ ਜਾਣਕਾਰੀ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਘੱਗਰ ਦਰਿਆ ਹੈ, ਉਸ ਦੀ 25000 ਕਿਊਸਿਕ ਕਪੈਸਿਟੀ ਹੈ। ਇਸ ਸਾਲ ਜਦੋਂ ਬਰਸਾਤਾਂ ਆਈਆਂ ਤਾਂ ਹਰਿਆਣਾ ਵਿੱਚੋਂ ਮਾਰਕੰਡਾ ਤੇ ਟਾਗਰੀ, ਦੋ ਨਹਿਰਾਂ ਆਉਂਦੀਆਂ ਹਨ, ਉਨ੍ਹਾਂ ਦੇ ਵਿੱਚੋਂ 60,000 ਕਿਊਸਿਕ ਪਾਣੀ ਇਸ ਦੇ ਵਿੱਚ ਆ ਗਿਆ।ਜਿੱਥੋਂ ਆ ਕੇ ਪਿਆ, ਉਥੋਂ ਇਸ ਦੀ ਚੌੜਾਈ ਜ਼ਿਆਦਾ ਸੀ ਕਿਉਂਕਿ ਉਹ 22 ਕਿਲੋਮੀਟਰ ਬੰਨ੍ਹ ਬਣ ਚੁੱਕਿਆ ਹੈ, ਅੱਗੋਂ ਉਸ ਦੀ ਚੌੜਾਈ ਬਹੁਤ ਘੱਟ ਸੀ। ਜਦੋਂ ਪਾਣੀ ਇਕਦਮ ਵੱਜਾ, ਉਦੋਂ ਉਥੇ ਬੰਨ੍ਹ ਟੁੱਟਿਆ ਹੈ। ਇਹੋ ਜਿਹੀ ਕੋਈ ਗੱਲ ਨਹੀਂ ਹੈ ਕਿ ਸਾਡੇ ਅਫਸਰ ਉਥੇ ਬੈਠੇ ਨਹੀਂ ਹਨ। ਸਾਨੂੰ ਪਤਾ ਸੀ । ਮੈਂ ਪਹਿਲਾਂ ਹੀ ਦੱਸਿਆ ਹੈ ਕਿ ਉਥੇ ਟੈਂਪਰੇਰੀ ਪ੍ਰਬੰਧ ਕੀਤਾ ਗਿਆ ਹੈ। ਅਸੀਂ ਉਥੋਂ ਦੇ ਲੋਕਾਂ ਨੂੰ ਆਖਿਆ ਵੀ ਹੈ। ਡੀ.ਸੀ. ਸਾਹਿਬ ਨੇ ਵੀ ਕਮੇਟੀ ਬਣਾ ਦਿੱਤੀ ਹੈ। ਮੈਂ ਕਹਿ ਕੇ ਆਇਆ ਸੀ ਕਿ ਨਾਲ ਲੋਕਾਂ ਦੀ ਸਹਿਮਤੀ ਲੈ ਲਓ ਜੇ ਨਾਲ 20-20 ਫੁੱਟ ਜਗ੍ਹਾ ਦਿੰਦੇ ਹਨ ਤਾਂ ਬੰਨ ਨੂੰ ਅਸੀਂ ਹੋਰ ਪੱਕਾ ਕਰ ਦਿਆਂਗੇ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਇਹ ਜਿੱਥੋਂ ਦੇ ਬੰਨ੍ਹ ਦੀ ਗੱਲ ਕਰਦੇ ਹਨ, ਉਹ ਮੇਰੇ ਹਲਕੇ ਦੇ ਵਿੱਚ ਹੀ ਪੈਂਦਾ ਹੈ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਚੰਦੂਮਾਜਰਾ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ, ਉਹ ਬਿਲਕੁਲ ਸਹੀ ਹੈ। ਉਹ ਬੰਨ੍ਹ ਕੋਈ ਸਿਰਫ ਪਾਣੀ ਵੱਧ ਆਉਣ ਕਾਰਨ ਨਹੀਂ ਟੁੱਟਿਆ ਹੈ। ਜੇਕਰ ਇਸ ਤਰ੍ਹਾਂ ਹੁੰਦਾ ਤਾਂ ਹੋਰ ਥਾਵਾਂ ਤੋਂ ਵੀ ਟੁੱਟਿਆ ਹੁੰਦਾ, ਓਵਰ-ਫਲੋਅ ਵੀ ਕਰਦਾ। ਉਥੇ ਬੰਨ੍ਹ ਇਸ ਕਰਕੇ ਕਮਜ਼ੋਰ ਹਨ ਕਿਉਂਕਿ ਬੰਨ੍ਹਾਂ ਦੀ ਮੁਰੰਮਤ ਨਹੀਂ ਹੋਈ, ਨਾ ਉਥੇ ਸਫਾਈ ਹੋਈ ਹੈ।ਪਿਛਲੇ ਢਾਈ ਤਿੰਨ ਸਾਲਾਂ ਤੋਂ ਇਹ ਦੱਸ ਦੇਣ ਕਿ ਕਿੰਨੇ ਪੈਸੇ ਕਿੰਨੇ ਬੰਨ੍ਹਾਂ ਦੀ ਮੁਰੰਮਤ ਵਾਸਤੇ, ਸਫਾਈ ਵਾਸਤੇ ਐਲੋਕੇਟ ਕੀਤੇ ਗਏ ਅਤੇ ਉਥੇ ਮੁਰੰਮਤ ਕਦੋਂ ਕਰਵਾਈ ਹੈ ? ਇੱਕ ਵੀ ਪੈਸਾ ਮੁਰੰਮਤ ਵਾਸਤੇ ਅਤੇ ਸਫਾਈ ਵਾਸਤੇ ਜੇਕਰ ਸਰਕਾਰ ਨਹੀਂ ਦੇਵੇਗੀ ਤਾਂ ਸੁਭਾਵਿਕ ਹੈ ਕਿ ਬੰਨ੍ਹ ਕਮਜ਼ੋਰ ਹੋ ਜਾਂਦੇ ਹਨ ਤੇ ਉਨ੍ਹਾਂ ਦਾ ਟੁੱਟਣਾ ਵੀ ਸੁਭਾਵਿਕ ਹੈ। ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ

ਕਿ ਇੱਕਲਾ ਪਾਣੀ ਵੱਧ ਆਉਣ ਕਰਕੇ ਇਹ ਸਭ ਨਹੀਂ ਹੋਇਆ। ਪਿਛਲੇ ਸਾਲਾਂ ਵਿੱਚ ਵੀ ਪਾਣੀ ਵੱਧ ਆਉਂਦਾ ਰਿਹਾ ਹੈ। ਸਵਾਲ ਹੈ ਕਿ ਹਰ ਸਾਲ ਦੀ ਤਰ੍ਹਾਂ ਹਰਿਆਣੇ ਦੇ ਨਾਲ ਇਹ ਮਸਲਾ ਹੱਲ ਨਹੀਂ ਹੁੰਦਾ। ਪੂਰੇ ਘੱਗਰ ਦਰਿਆ ਦੇ ਸਾਰੇ ਬੰਨ੍ਹਾਂ ਦੀ ਮੁਰੰਮਤ ਤੇ ਸਫਾਈ ਲਈ ਹਰ ਸਾਲ ਇੱਕ ਸੈਪਰੇਟ ਬਜਟ ਰੱਖਿਆ ਜਾਵੇ ਤਾਂ ਕਿ ਉਸ ਕਾਰਨ ਇੱਥੇ ਕੋਈ ਨੁਕਸਾਨ ਨਾ ਹੋਵੇ।

**ਮੰਤਰੀ:** ਸਪੀਕਰ ਸਾਹਿਬ, ਢੀਂਡਸਾ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ, ਮੈਂ ਜਿਸ ਤਰ੍ਹਾਂ ਪਹਿਲਾਂ ਹੀ ਦੱਸਿਆ ਹੈ ਕਿ 22 ਕਿਲੋਮੀਟਰ ਦਾ ਜਿਹੜਾ ਏਰੀਆ ਸੀ, ਉਹ ਜਿਥੋਂ ਦਰਿਆ ਵਗਦਾ ਸੀ, ਉਸ ਤੋਂ ਥੋੜ੍ਹੀ ਦੂਰੀ ਤੇ ਲੋਕਾਂ ਨੂੰ ਪੈਸੇ ਦੇ ਕੇ ਸਰਕਾਰੀ ਤੌਰ ਤੇ ਉਹ ਬੰਨ੍ਹ ਬੰਨ੍ਹਿਆ ਜਾ ਚੁੱਕਾ ਹੈ। ਅੱਗੇ ਜਿਹੜਾ 17-18 ਕਿਲੋਮੀਟਰ ਜਾਂ ਜਿੰਨਾ ਵੀ ਏਰੀਆ ਰਹਿੰਦਾ ਹੈ, ਉਹ ਸਰਕਾਰ ਨੇ ਨਹੀਂ ਸੀ ਬੰਨ੍ਹਿਆ। ਲੋਕਾਂ ਨੇ ਆਪ ਹੀ ਇੱਕਠੇ ਹੋ ਕੇ ਬਿਲਕੁਲ ਨਹਿਰ ਦੇ ਨਾਲ ਉਹ ਬੰਨ੍ਹ ਬੰਨ੍ਹਿਆ ਹੈ। ਸੋ, ਬੰਨ੍ਹ ਅਜੇ ਮਜ਼ਬੂਤ ਨਹੀਂ ਹਨ। ਮੈਂ ਜਿਸ ਦਿਨ ਗਿਆ ਸੀ, ਮੈਂ ਉਨ੍ਹਾਂ ਨੂੰ ਕਹਿ ਕੇ ਵੀ ਆਇਆ ਹਾਂ। ਡੀ.ਸੀ. ਸਾਹਿਬ ਨੇ ਵੀ ਸਾਰੇ ਇਲਾਕੇ ਨੂੰ ਕਿਹਾ ਕਿ ਇਨ੍ਹਾਂ ਦੀ ਕਮੇਟੀ ਬਣਾ ਲਓ, ਇਹ ਸਾਨੂੰ 20-20 ਫੁੱਟ ਜਗ੍ਹਾ ਨਾਲ ਦੇ ਦੇਣ। ਇਹ ਬੰਨ੍ਹ ਅਸੀਂ ਮਜ਼ਬੂਤ ਕਰ ਦਿਆਂਗੇ।

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਅਤੇ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ, ਸ਼੍ਰੋਮਣੀ ਅਕਾਲੀ ਦਲ ਦੇ ਦੋਵੇਂ ਮੈਂਬਰ, ਮਾਨਯੋਗ ਸਪੀਕਰ ਸਾਹਿਬ ਤੋਂ ਵਾਰ-ਵਾਰ ਬੋਲਣ ਲਈ ਸਮਾਂ ਮੰਗ ਰਹੇ ਸਨ।)(ਵਿਘਨ)

**ਮਾਨਯੋਗ ਸਪੀਕਰ:** ਹੋਰ ਮੈਂਬਰਜ਼ ਨੂੰ ਵੀ ਮੌਕਾ ਦਿਆ ਕਰੋ। ਹੋਰ ਮੈਂਬਰਜ਼ ਨੇ ਵੀ ਬੋਲਣਾ ਹੈ। ਹਾਂ ਜੀ, ਸਰਦਾਰ ਨਿਰਮਲ ਸਿੰਘ ਸ਼ੁਤਰਾਣਾ ਜੀ।

**ਸਰਦਾਰ ਨਿਰਮਲ ਸਿੰਘ ਸ਼ੁਤਰਾਣਾ:** ਸਪੀਕਰ ਸਾਹਿਬ, ਜਿਹੜਾ ਇਹ ਘੱਗਰ ਦਰਿਆ ਹੈ ਜੀ ਅਤੇ ਘੱਗਰ ਦਾ ਜਿਹੜਾ ਪਾਣੀ ਹੈ, ਇਹ ਠੀਕ ਹੈ ਕਿ ਪਿੱਛੋਂ ਜ਼ਿਆਦਾ ਆ ਗਿਆ ਹੈ। ਇਸ ਗੱਲ ਵਿੱਚ ਕੋਈ ਦੋ ਰਾਵਾਂ ਨਹੀਂ ਹੈ। ਮੁੱਖ ਮੰਤਰੀ ਜੀ ਅਤੇ ਮੰਤਰੀ ਜੀ ਵੀ ਮੌਕੇ ਤੇ ਗਏ ਹਨ ਅਤੇ ਉਨ੍ਹਾਂ ਨੇ ਸਾਰਾ ਵੇਖਿਆ ਕਿ ਕਿਸ ਕਾਰਨ ਇਹ ਕੰਮ ਹੋਇਆ। ਸਪੀਕਰ ਸਾਹਿਬ, ਇਸ ਦਾ ਪੱਕਾ ਹੱਲ ਕਰਨ ਲਈ ਜੋ ਮੰਤਰੀ ਜੀ ਨੇ ਕਿਹਾ ਹੈ, ਅਗਰ ਉਨ੍ਹਾਂ ਦੋਵੇਂ ਪਾਸਿਆਂ ਤੋਂ ਮਿੱਟੀ ਬੰਨ੍ਹ ਕੇ 20-20, 40-40 ਫੁੱਟ ਬੰਨ੍ਹਾਂ ਤੇ ਲਾਈ ਜਾਵੇ ਤਾਂ ਇਸ ਦਾ ਪੱਕਾ ਹੱਲ ਹੋ ਸਕਦਾ ਹੈ। ਮੈਂ ਮੰਤਰੀ ਜੀ ਤੋਂ ਇਸ ਗੱਲ ਦੀ ਐਸ਼ਿਓਰੈਂਸ ਚਾਹੁੰਦਾ ਹਾਂ ਕਿ ਇਹ ਕੰਮ ਕਿੰਨੇ ਚਿਰ ਤੱਕ ਹੋ ਸਕਦਾ ਹੈ, ਨਹੀਂ ਤਾਂ ਕਿਸਾਨਾਂ ਦਾ ਨੁਕਸਾਨ ਹੁੰਦਾ ਰਹੇਗਾ।

(ਇਸ ਸਮੇਂ ਵੀ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਅਤੇ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ, ਸ਼੍ਰੋਮਣੀ ਅਕਾਲੀ ਦਲ ਦੇ ਦੋਵੇਂ ਮੈਂਬਰ, ਮਾਨਯੋਗ ਸਪੀਕਰ ਸਾਹਿਬ ਤੋਂ ਵਾਰ-ਵਾਰ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਬਾਕੀ ਮੈਂਬਰਜ਼ ਨੂੰ ਵੀ ਬੋਲਣ ਦਾ ਮੌਕਾ ਦਿਆ ਕਰੋ। ਇਸ ਤਰ੍ਹਾਂ ਨਹੀਂ ਹੋ ਸਕਦਾ। ਇਹ ਚੰਦ ਮੈਂਬਰਜ਼ ਹਾਈਜੈਕ ਨਹੀਂ ਕਰ ਸਕਦੇ। ਚੰਦ ਮੈਂਬਰ ਹਾਊਸ ਨੂੰ ਹਾਈਜੈਕ ਨਹੀਂ ਕਰ ਸਕਦੇ। ਨਵੇਂ ਮੈਂਬਰਜ਼ ਨੂੰ ਵੀ ਮੌਕਾ ਦਿਆ ਕਰੋ। ਮੰਤਰੀ ਜੀ, ਸਰਦਾਰ ਨਿਰਮਲ ਸਿੰਘ ਸੁਤਰਾਣਾ ਜੀ ਦੀ ਸਪਲੀਮੈਂਟਰੀ ਦਾ ਜਵਾਬ ਦੇ ਦਿਓ। ਸਰਦਾਰ ਨਿਰਮਲ ਸਿੰਘ ਸ਼ੁਤਰਾਣਾ ਜੀ ਦੀ ਸਪਲੀਮੈਂਟਰੀ ਦਾ ਜਵਾਬ ਦੇ ਦਿਓ।

**ਮੰਤਰੀ:** ਸਪੀਕਰ ਸਾਹਿਬ, ਜਿਸ ਤਰ੍ਹਾਂ ਮੈਂ ਪਹਿਲਾਂ ਹੀ ਦੱਸਿਆ ਹੈ ਕਿ ਬਿਲਕੁਲ ਨਹਿਰ ਲੱਗਦੇ ਜੋ ਬੰਨ੍ਹ ਹਨ, ਉਹ ਲੋਕਾਂ ਨੇ ਆਪ ਬੰਨ੍ਹੇ ਹਨ। ਮੈਂ ਉਥੇ ਕਹਿ ਕੇ ਵੀ ਆਇਆ ਸੀ ਕਿ ਸਾਨੂੰ 20-20 ਫੁੱਟ ਜਗ੍ਹਾ ਉੱਥੇ ਪ੍ਰੋਵਾਈਡ ਕਰਵਾ ਦੇਣ, ਢੀਂਡਸਾ ਸਾਹਿਬ ਦਾ ਇਲਾਕਾ ਹੈ, ਇਨ੍ਹਾਂ ਦਾ ਵੀ ਇਲਾਕਾ ਹੈ, ਜਦੋਂ ਸਾਨੂੰ ਜਗ੍ਹਾ ਪ੍ਰੋਵਾਈਡ ਕਰਵਾ ਦੇਣਗੇ, ਕਿਉਂਕਿ ਉੱਥੇ ਜਗ੍ਹਾ ਬੜੀ ਥੋੜ੍ਹੀ ਹੈ ਇਸ ਤੋਂ ਵੱਧ ਲੋਕ ਆਪਣੀ ਜ਼ਮੀਨ ਛੱਡਣ ਨੂੰ ਤਿਆਰ ਨਹੀਂ ਹਨ। ਉਸ ਦਿਨ ਉਹ ਮੰਨੇ ਸੀ ਔਰ ਮੈਂ ਕਹਿ ਕੇ ਵੀ ਆਇਆ ਸੀ ਅਤੇ ਡੀ.ਸੀ. ਸਾਹਿਬ ਨੇ ਕਮੇਟੀ ਵੀ ਬਣਾ ਦਿੱਤੀ ਹੈ, ਜਦੋਂ ਸਾਨੂੰ ਉੱਥੋਂ ਲਿਖ ਕੇ ਆ ਗਿਆ ਤਾਂ ਅਸੀਂ ਉਹ ਬੰਨ੍ਹ ਬਣਵਾ ਦਿਆਂਗੇ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਰ, ਇੱਕ ਮਿੰਟ ਦੇ ਦਿਓ ਜੀ।

**ਮਾਨਯੋਗ ਸਪੀਕਰ:** ਇਸ 'ਤੇ ਛੇ ਸਪਲੀਮੈਂਟਰੀਜ਼ ਹੋ ਗਈਆਂ ਜੀ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: *2340**

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਰਕੇ ਇਹ ਸਵਾਲ ਪੇਸ਼ ਨਹੀਂ ਹੋਇਆ।)

---

**ਸੜਕ ਦੀ ਮੁਰੰਮਤ ਕਰਨਾ**

*2309. **ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਲੁਧਿਆਣਾ ਤੋਂ ਰਾਹੋਂ ਰੋਡ ਦੇ ਲੁਧਿਆਣਾ ਵਾਲੇ ਪਾਸੇ ਦੇ ਪਹਿਲੇ ਤਿੰਨ ਕਿਲੋਮੀਟਰ ਤੇ (ਲੁਧਿਆਣਾ ਚੁੰਗੀ ਦੀ ਹੱਦ ਖਤਮ ਹੋਣ ਤੋਂ ਲੈ ਕੇ ਪਿੰਡ ਮੇਹਰਬਾਨ ਦੀ ਹੱਦ ਤੱਕ) ਸੜਕ ਬਿਲਕੁਲ ਟੁੱਟੀ ਹੋਈ ਹੈ ਅਤੇ ਟ੍ਰੈਫਿਕ ਚੱਲਣ ਦੇ ਬਿਲਕੁਲ ਯੋਗ ਨਾ ਹੋਣ ਕਾਰਨ ਇਲਾਕੇ ਦੇ ਲੋਕਾਂ ਨੂੰ ਭਾਰੀ ਪਰੇਸ਼ਾਨੀ ਆਉਂਦੀ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਸੜਕ ਦੇ ਟੋਟੇ ਦੀ ਮੁਰੰਮਤ ਕਦੋਂ ਤੱਕ ਕਰ ਦਿੱਤੀ ਜਾਵੇਗੀ?

**ਸ਼੍ਰੀ ਵਿਜੈ ਇੰਦਰ ਸਿੰਗਲਾ:** ਸ਼੍ਰੀਮਾਨ ਜੀ, ਜੀ ਹਾਂ, ਇਹ ਸਹੀ ਹੈ ਕਿ ਲੁਧਿਆਣਾ-ਰਾਹੋਂ ਰੋਡ ਦੇ ਪਹਿਲੇ ਤਿੰਨ ਕਿਲੋਮੀਟਰ ਦੀ ਹਾਲਤ ਕਾਫੀ ਖਰਾਬ ਹੈ। ਇਸ ਸੜਕ ਦੀ ਮੁਰੰਮਤ ਦਾ ਕੰਮ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਸੜਕ ਦੇ ਆਰ.ਡੀ. 0.00 ਤੋਂ 3.00 ਕਿਲੋਮੀਟਰ ਨੂੰ ਰਿਪੇਅਰ ਕਰਨ ਲਈ ਅਨੁਮਾਨ ਰਕਮ 196.48 ਲੱਖ ਰੁਪਏ ਪ੍ਰਸ਼ਾਸਕੀ ਪ੍ਰਵਾਨਗੀ ਹਿੱਤ ਸਰਕਾਰ ਦੇ ਵਿਚਾਰ ਅਧੀਨ ਹੈ। ਪ੍ਰਸ਼ਾਸਕੀ ਪ੍ਰਵਾਨਗੀ ਜਾਰੀ ਹੋਣ ਉਪਰੰਤ ਇਹ ਕੰਮ ਮਿਤੀ 30.06.2020 ਤੱਕ ਮੁਕੰਮਲ ਕਰ ਦਿੱਤਾ ਜਾਵੇਗਾ।

ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇਹ ਲੁਧਿਆਣਾ ਤੋਂ ਲੈ ਕੇ ਰਾਹੋਂ ਰੋਡ ਹੈ, ਇਹ ਗੱਲ ਠੀਕ ਹੈ ਕਿ ਇਸ ਦੇ ਜਿਹੜੇ ਪਹਿਲੇ ਤਿੰਨ ਕਿਲੋਮੀਟਰ ਹਨ, ਜਿਹੜੇ ਮਿਊਂਸਿਪਲ ਕਮੇਟੀ ਦੀ ਲਿਮਿਟ ਦੀ ਹਦੂਦ ਤੋਂ ਸ਼ੁਰੂ ਹੁੰਦੇ ਹਨ, ਉਨ੍ਹਾਂ ਦੀ ਹਾਲਤ ਬੜੀ ਖਰਾਬ ਹੈ, ਕਿਉਂਕਿ ਸਾਲ 2016 ਵਿੱਚ ਉੱਥੇ ਸੀਵਰੇਜ ਦਾ ਕੰਮ ਚਲਿਆ ਸੀ ਅਤੇ ਉਸ ਕਰਕੇ ਉਸ ਤੋਂ ਬਾਅਦ ਸੜਕ ਦੀ ਮੁਰੰਮਤ ਨਹੀਂ ਹੋਈ। ਇਹ ਗੱਲ ਪਹਿਲਾਂ ਵੀ ਸਾਡੇ ਧਿਆਨ ਵਿੱਚ ਸੀ, ਇਸ ਕਰਕੇ ਸੂਬੇ ਦੀ ਸਰਕਾਰ ਨੇ ਇਸ ਪਹਿਲੇ ਤਿੰਨ ਕਿਲੋਮੀਟਰ ਨੂੰ ਠੀਕ ਕਰਨ ਵਾਸਤੇ, ਇਸ ਨੂੰ ਅਪਗ੍ਰੇਡ ਕਰਨ ਵਾਸਤੇ ਦੋ ਕਰੋੜ ਰੁਪਏ ਮਨਜ਼ੂਰ ਕੀਤੇ ਹਨ, ਜਿਸ ਦਾ ਕੰਮ ਮਿਤੀ 30.06.2020 ਤੋਂ ਪਹਿਲਾਂ-ਪਹਿਲਾਂ ਮੁੰਕਮਲ ਹੋ ਜਾਵੇਗਾ ਤਾਂ ਕਿ ਜਿਹੜੀ ਲੋਕਾਂ ਨੂੰ ਜਿਹੜੀ ਤਕਲੀਫ ਆ ਰਹੀ ਹੈ, ਉਹ ਨਾ ਆਵੇ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਇੱਕ ਤਾਂ ਇਹ ਬਹੁਤ ਵਧੀਆ ਗੱਲ ਕੀਤੀ ਹੈ ਕਿ ਮੰਤਰੀ ਸਾਹਿਬ ਇਹ ਮੰਨ ਗਏ ਹਨ ਕਿ ਉੱਥੇ ਹਾਲਤ ਬਹੁਤ ਜ਼ਿਆਦਾ ਮਾੜੀ ਹੈ। ਹਾਲਤ ਇੰਨੀ ਜ਼ਿਆਦਾ ਮਾੜੀ ਹੈ ਕਿ ਚਾਹੇ ਕਿਸੇ ਨੇ ਰਾਹੋਂ ਤੋਂ ਆਉਣਾ ਹੈ, ਚਾਹੇ ਕਿਸੇ ਨੇ ਮੱਤੇਵਾੜਾ ਤੋਂ ਆਉਣਾ ਹੈ ਤਾਂ ਉਹ 20 ਕਿਲੋਮੀਟਰ ਦਾ ਫੇਰਾ ਪਾ ਕੇ ਫਿਰ ਲੁਧਿਆਣੇ ਵਾਲੀ ਸਾਈਡ ਨੂੰ ਜਾਂਦੇ ਹਨ ਅਤੇ ਜੇ ਲੁਧਿਆਣੇ ਵਾਲੇ ਪਾਸਿਓਂ ਆਉਣਾ ਹੋਵੇ ਤਾਂ ਵੀ ਉਹ ਇਸੇ ਤਰੀਕੇ ਨਾਲ ਹੀ ਆਉਂਦੇ ਹਨ। ਇਹ ਜਿਹੜਾ ਐਸਟੀਮੇਟ ਲਗਾਇਆ ਗਿਆ ਹੈ, ਇਹ ਸਾਰੀ ਰੋਡ ਦਾ ਲਗਾਇਆ ਗਿਆ ਹੈ। ਮੈਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ

ਚਾਹੁੰਦਾ ਹਾਂ ਕਿ ਤੁਸੀਂ ਜਿਹੜੀ ਸਾਰੀ ਸੜਕ ਬਣਾਉਣੀ ਹੈ, ਉਹ ਬਾਅਦ ਵਿੱਚ ਬਣਾ ਲੈਣਾ ਲੇਕਿਨ ਕਿਸੇ ਨਾ ਕਿਸੇ ਤਰੀਕੇ ਨਾਲ ਜਿਹੜੀ ਇਹ ਤਿੰਨ ਕਿਲੋਮੀਟਰ ਦੀ ਸੜਕ ਹੈ, ਜਿੱਥੇ ਡੂੰਘੇ-ਡੂੰਘੇ ਟੋਏ ਹਨ, ਬੁਰੀ ਹਾਲਤ ਹੈ, ਤੁਰਿਆ ਨਹੀਂ ਜਾਂਦਾ, ਬੀਮਾਰ ਬੰਦੇ ਨੂੰ ਕਾਰ ਵਿੱਚ ਨਹੀਂ ਲੈ ਕੇ ਜਾ ਸਕਦੇ, ਬਹੁਤ ਮਾੜੀ ਹਾਲਤ ਹੈ, ਢਾਈ ਸਾਲ ਲੋਕਾਂ ਨੇ ਧਰਨੇ ਲਾ-ਲਾ ਕੇ ਬੁਰੀ ਹਾਲਤ ਕਰ ਦਿੱਤੀ ਹੈ। ਕਿਰਪਾ ਕਰਕੇ ਤੁਸੀਂ ਇਸ ਨੂੰ ਠੰਡੇ ਬਸਤੇ ਵਿੱਚ ਨਾ ਪਾਓ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤਾਂ ਮੈਂਬਰ ਸਾਹਿਬ ਨੂੰ ਪਹਿਲਾਂ ਹੀ ਐਸ਼ਿਉਰੈਂਸ ਦੇ ਦਿੱਤੀ ਹੈ, ਮੈਂ ਠੰਡੇ ਬਸਤੇ ਵਿੱਚ ਪਾਉਣ ਦੀ ਗੱਲ ਤਾਂ ਕੀਤੀ ਹੀ ਨਹੀਂ ਹੈ, ਮੈਂ ਤਾਂ ਹਾਊਸ ਵਿੱਚ ਇਸ ਗੱਲ ਨੂੰ ਜ਼ਿੰਮੇਵਾਰੀ ਨਾਲ ਕਹਿ ਰਿਹਾ ਹਾਂ ਕਿ ਮਿਤੀ 30.06.2020 ਤੋਂ ਪਹਿਲਾਂ-ਪਹਿਲਾਂ ਇਸ ਸੜਕ ਦਾ ਕੰਮ ਮੁਕੰਮਲ ਹੋ ਜਾਵੇਗਾ। ਮੈਂ ਸਾਰੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸੜਕ ਦੀ ਕੁੱਲ ਲੈਂਥ ਤਕਰੀਬਨ 14 ਕਿਲੋਮੀਟਰ ਦੇ ਲਗਭਗ ਹੈ, ਇਸ ਦੇ ਪਹਿਲੇ ਤਿੰਨ ਕਿਲੋਮੀਟਰ ਦਾ ਪੋਰਸ਼ਨ ਸੀਵਰੇਜ ਕਰਕੇ ਖਰਾਬ ਹੋਇਆ ਹੈ। ਉੱਥੇ ਅਸੀਂ ਇੰਟਰ ਲਾਕ ਟਾਈਲਾਂ ਲਗਾ ਰਹੇ ਹਾਂ ਅਤੇ ਬਾਕੀ ਦੀ ਜਿਹੜੀ ਸਾਢੇ ਗਿਆਰਾਂ ਕਿਲੋਮੀਟਰ ਸੜਕ ਹੈ, ਉਸ ਨੂੰ ਅਸੀਂ ਅਪਗ੍ਰੇਡ ਕਰ ਰਹੇ ਹਾਂ ਔਰ ਇਹ ਸਾਰਾ ਕੰਮ ਮਿਤੀ 30.06.2020 ਤੋਂ ਪਹਿਲਾਂ-ਪਹਿਲਾਂ ਮੁਕੰਮਲ ਹੋ ਜਾਵੇਗਾ।

**ਮਾਨਯੋਗ ਸਪੀਕਰ:** ਹਾਂ ਜੀ, ਸ਼੍ਰੀ ਅੰਗਦ ਜੀ।

**ਸ਼੍ਰੀ ਅੰਗਦ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜੀ ਇਹ ਸੜਕ ਲੁਧਿਆਣੇ ਤੋਂ ਲੈ ਕੇ ਰਾਹੋਂ ਤੱਕ ਹੈ, ਇਹ ਲਗਭਗ ਸਾਰੀ ਸੜਕ ਸਾਲ 2018 ਵਿੱਚ ਸਰਕਾਰ ਨੇ ਰਿਪੇਅਰ ਲਈ ਮਨਜ਼ੂਰ ਕਰ ਦਿੱਤੀ ਸੀ, ਜਿਸ ਦਾ ਕੰਮ ਨਵਾਂਸ਼ਹਿਰ ਵਾਲੀ ਸਾਈਡ ਤੋਂ ਆਲਰੇਡੀ ਸ਼ੁਰੂ ਹੋ ਚੁੱਕਾ ਹੈ। ਮੇਰੀ ਬੇਨਤੀ ਹੈ ਕਿ ਇਸ ਕੰਮ ਨੂੰ ਥੋੜ੍ਹਾ ਹੋਰ ਸਪੀਡਲੀ ਪੂਰੀ ਤਰ੍ਹਾਂ ਕੰਪਲੀਟ ਕਰ ਦਿੱਤਾ ਜਾਵੇ ਜਿਸ ਨਾਲ ਇਨ੍ਹਾਂ ਦਾ ਵੀ ਮਸਲਾ ਹੱਲ ਜਾਵੇਗਾ ਅਤੇ ਮੇਰਾ ਵੀ ਮਸਲਾ ਹੱਲ ਹੋ ਜਾਵੇਗਾ, ਇਹ ਮੇਰੀ ਬੇਨਤੀ ਹੈ।

**ਮਾਨਯੋਗ ਸਪੀਕਰ:** ਸਰਦਾਰ ਬਲਵਿੰਦਰ ਸਿੰਘ ਬੈਂਸ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਰ, ਇਹ ਮੇਰਾ ਸਵਾਲ ਹੈ ਜੀ, ਮੈਨੂੰ ਪੁੱਛਣ ਦਿਓ।

**ਮਾਨਯੋਗ ਸਪੀਕਰ:** ਅੱਛਾ, ਤੁਸੀਂ ਕਰ ਲਓ। ਪਹਿਲਾਂ ਢਿੱਲੋਂ ਸਾਹਿਬ ਨੂੰ ਕਰਨ ਦਿਓ। ਢਿੱਲੋਂ ਸਾਹਿਬ, ਦੱਸੋ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਜਿਹੜੀ ਐਸਟੀਮੇਟ ਦੀ ਗੱਲ ਕੀਤੀ ਹੈ, ਸਾਲ 2020 ਨੂੰ ਤਾਂ ਅਜੇ ਪੂਰਾ ਇੱਕ ਸਾਲ ਪਿਆ ਹੈ। ਹੁਣ ਇੱਕ ਸਾਲ ਲਈ ਲੋਕ ਕਿੱਥੇ ਜਾਣਗੇ? ਮੈਂ ਇਨ੍ਹਾਂ ਨੂੰ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਉੱਥੇ ਪੱਥਰ ਪਿਆ ਹੋਇਆ ਹੈ, ਤੁਸੀਂ ਉਸੇ ਪੱਥਰ ਨੂੰ ਇਸਤੇਮਾਲ ਕਰਕੇ ਟੇਂਪਰੇਰੀ ਤੌਰ ਤੇ ਇਸ ਦਾ ਹੱਲ ਕੱਢ ਦਿਓ। ਅਸੀਂ ਇਸ ਤਰ੍ਹਾਂ ਕਰ ਦਿਆਂਗੇ ਕਿ ਅਸੀਂ ਵੀ ਲੋਕਾਂ ਤੋਂ ਉੱਥੇ ਪੈਸੇ ਇਕੱਠੇ ਕਰਕੇ ਪਾ ਦਿਆਂਗੇ ਤਾਂ ਕਿ ਸੜਕ ਕਿਸੇ ਤਰੀਕੇ ਨਾਲ ਚਾਲੂ ਹੋ ਜਾਵੇ। ਅਸੀਂ ਇਸ ਦਾ ਹੱਲ ਕੱਢਣ ਦੀ ਕੋਸ਼ਿਸ਼ ਕਰੀਏ, ਇਵੇਂ ਬਹਾਨੇਬਾਜ਼ੀ ਦੇ ਵਿੱਚ ਨਾ ਪਈਏ।

**ਮਾਨਯੋਗ ਸਪੀਕਰ:** ਕੀ ਟਾਈਮ ਘਟਾ ਸਕਦੇ ਹੋ? ਇਨ੍ਹਾਂ ਦੇ ਕਹਿਣ ਦਾ ਮਤਲਬ ਹੈ।

**ਮੰਤਰੀ:** ਸਰ, ਮੈਂ ਮਿਤੀ 30.06.2020 ਇਸ ਕਰਕੇ ਕਿਹਾ ਸੀ ਤਾਂ ਕਿ ਕੋਈ ਕਿੰਤੂ-ਪ੍ਰੰਤੂ ਨਾ ਰਹਿ ਜਾਵੇ ਲੇਕਿਨ ਅਸੀਂ ਆਪ ਸਮਝਦੇ ਹਾਂ ਕਿ ਇਸ ਸੜਕ ਦੀ ਬਹੁਤ ਜ਼ਿਆਦਾ ਜ਼ਰੂਰਤ ਹੈ ਤਾਂ ਹੀ ਦੋ ਕਰੋੜ ਰੁਪਏ ਮਨਜ਼ੂਰ ਕੀਤਾ ਹੈ। ਜਿੱਥੋਂ ਤੱਕ ਮਾਨਯੋਗ ਮੈਂਬਰ ਸਾਹਿਬ ਨੇ ਸਾਲ ਦੀ ਗੱਲ ਕੀਤੀ ਹੈ, ਇਹ ਤਾਂ ਇਸ ਮਹਿਕਮੇ ਦੇ ਖੁਦ ਵਜ਼ੀਰ ਰਹੇ ਹਨ, ਇਨ੍ਹਾਂ ਨੂੰ ਵੀ ਪਤਾ ਹੈ ਕਿ ਜਿਹੜਾ ਲੋਕ ਨਿਰਮਾਣ ਵਿਭਾਗ ਹੈ, ਇਸ ਵਿੱਚ ਕੰਮ ਕਰਨ ਵਾਸਤੇ ਸਮਾਂ ਬਹੁਤ ਘੱਟ ਮਿਲਦਾ ਹੈ, because of the weather conditions. ਅਸੀਂ ਚਾਹੁੰਦੇ ਹਾਂ ਕਿ ਰੋਡ ਵਧੀਆ ਤਰੀਕੇ ਨਾਲ ਬਣ ਸਕੇ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮਿਤੀ 30.06.2020 ਤੱਕ ਇਹ ਕੰਮ 100% ਮੁਕੰਮਲ ਹੋ ਜਾਵੇਗਾ ਅਤੇ ਕੋਸ਼ਿਸ਼ ਕਰਾਂਗੇ ਕਿ ਜਿੰਨੀ ਜਲਦੀ ਇਹ ਕੰਮ ਮੁਕੰਮਲ ਹੋ ਸਕੇ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਜੇ ਹੋਰ ਕੁਝ ਨਹੀਂ ਕਰਨਾ, ਮੈਂ ਹੁਣ ਬਹੁਤੀ ਵੱਡੀ ਮੰਗ ਨਹੀਂ ਮੰਗਣ ਲੱਗਿਆ, ਇਸ ਨੂੰ ਘੱਟੋ-ਘੱਟ ਪੈਚ ਵਰਕ ਕਰਕੇ ਚੱਲਣਯੋਗ ਤਾਂ ਕਰ ਦਿਓ।ਇਸ ਵਿੱਚ ਬਹੁਤੇ ਪੈਸੇ ਨਹੀਂ ਲੱਗਣੇ, ਬੜੀ ਮੁਸ਼ਕਿਲ ਦੇ ਨਾਲ 25-30 ਲੱਖ ਰੁਪਿਆ ਲੱਗੇਗਾ। 25-30 ਲੱਖ ਤੋਂ ਵੱਧ ਨਹੀਂ ਲੱਗਦਾ। ਉੱਥੇ ਬੜੀ ਮਾੜੀ ਹਾਲਤ ਹੈ।

**ਮੰਤਰੀ:** ਸਰ, ਗੱਲ ਇਹ ਹੈ ਕਿ ਮੈਂ ਕਹਿਣਾ ਨਹੀਂ ਚਾਹੁੰਦਾ ਸੀ ਪਰ ਮਾਨਯੋਗ ਮੈਂਬਰ ਸਾਹਿਬ ਇੰਨੇ ਜ਼ੋਰਦਾਰ ਤਰੀਕੇ ਨਾਲ ਇਸ ਪੁਆਇੰਟ ਨੂੰ ਰੱਖ ਰਹੇ ਹਨ। ਸਾਲ 2016 ਵਿੱਚ ਉਸ ਸ਼ਹਿਰ ਦਾ ਸੀਵਰੇਜ ਦਾ ਕੰਮ ਮੁਕੰਮਲ ਹੋ ਗਿਆ ਸੀ ਜਿਸ ਕਰਕੇ ਇਸ ਸੜਕ ਦੀ ਪਹਿਲੇ ਤਿੰਨ ਕਿਲੋਮੀਟਰ ਦੀ ਇੰਨੀ ਮਾੜੀ

ਹਾਲਤ ਹੈ। ਮਾਨਯੋਗ ਮੈਂਬਰ ਸਾਹਿਬ ਵੀ ਉਸ ਵੇਲੇ ਵਜ਼ੀਰ ਸਨ ਅਤੇ ਇਹ ਹਲਕਾ ਵੀ ਇਨ੍ਹਾਂ ਦਾ ਹੀ ਹੈ। ਪਹਿਲਾਂ ਉਸ ਵੇਲੇ ਇੱਕ ਸਾਲ ਇਨ੍ਹਾਂ ਦੀ ਸਰਕਾਰ ਰਹੀ, ਜੇ ਉਸ ਵੇਲੇ ਇਸ ਦਾ ਪੈਸਾ ਮਨਜ਼ੂਰ ਕਰ ਲੈਂਦੇ ਤਾਂ ਕੰਮ ਬਾਅਦ ਵਿੱਚ ਹੁੰਦਾ ਰਹਿੰਦਾ ਲੇਕਿਨ ਕਿਸੇ ਨੇ ਉਸ ਗੱਲ ਵੱਲ ਧਿਆਨ ਨਹੀਂ ਦਿੱਤਾ। ਅੱਜ ਜਦੋਂ ਕੈਪਟਨ ਸਾਹਿਬ ਨੇ ਸਾਰੇ ਪੰਜਾਬ ਦੀਆਂ ਲਿੰਕ ਰੋਡਜ਼ ਤੋਂ ਲੈ ਕੇ ਹੁਣ ਪਲਾਨਡ ਰੋਡਜ਼ ਦੇ ਉੱਤੇ ਵੱਡੇ ਪੱਧਰ ਤੇ ਰਿਪੇਅਰ ਅਤੇ ਅਪਗ੍ਰੇਡੇਸ਼ਨ ਦਾ ਪ੍ਰੋਗਰਾਮ ਚਲਾਇਆ ਹੈ ਅਤੇ ਅੱਜ ਹਾਊਸ ਵਿੱਚ ਆ ਕੇ ਇੰਨੀ ਐਸ਼ਿਓਰੈਂਸ ਦੇਣ ਤੋਂ ਬਾਅਦ he is trying to reiterate same things again and again. I think it's very bad for the Hon'ble Minister of the previous government to say such a thing.

**ਮਾਨਯੋਗ ਸਪੀਕਰ:** ਹਾਂ ਜੀ, ਬਲਵਿੰਦਰ ਸਿੰਘ ਬੈਂਸ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ।) (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਨਹੀਂ, ਤੁਹਾਡੀਆਂ ਚਾਰ ਸਪਲੀਮੈਂਟਰੀਜ਼ ਹੋ ਗਈਆਂ ਹਨ। ਹਾਂ ਜੀ, ਬਲਵਿੰਦਰ ਸਿੰਘ ਬੈਂਸ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਰਾਹੋਂ ਰੋਡ ਵਾਲੇ ਗੰਭੀਰ ਮਸਲੇ ਤੇ ਬੋਲਣ ਦਾ ਸਮਾਂ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਤਾਂ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਸੜਕ ਬਣਾਉਣ ਜਾ ਰਹੇ ਹੋ, ਉੱਥੋਂ ਇੱਕ ਕਿਲੋਮੀਟਰ ਤੇ ਬੁੱਢਾ ਦਰਿਆ ਜਿਸ ਨੂੰ ਆਪਾਂ ਗੰਦਾ ਨਾਲਾ ਕਹਿੰਦੇ ਹਾਂ, ਉਹ ਵਗਦਾ ਹੈ। ਪਰ ਜਿਹੜਾ ਤੁਸੀਂ ਸੀਵਰੇਜ ਬਣਾਇਆ ਹੈ, ਉਹ 72 ਇੰਚੀ ਲਾਈਨ ਹੈ। ਸੀਵਰੇਜ ਬੰਦ ਪਿਆ ਹੈ, ਸਾਰੀ ਸੜਕ ਤੇ ਫੁੱਟ-ਫੁੱਟ ਪਾਣੀ ਖੜ੍ਹਾ ਹੈ। ਕੀ ਤੁਸੀਂ ਸੜਕ ਪਾਣੀ ਤੇ ਬਣਾਉਗੇ ਜਾਂ ਪਹਿਲਾਂ ਸੀਵਰੇਜ ਚੱਲਦਾ ਕਰੋਗੇ? ਤੁਹਾਡੇ ਕੋਲ ਤਾਂ ਢਾਈ ਸਾਲਾਂ ਵਿੱਚ ਸੀਵਰੇਜ ਨਹੀਂ ਚੱਲ ਸਕਿਆ। ਕੀ ਉਸ ਨੂੰ ਚਲਾ ਦੇਵੋਗੇ? ਮੰਤਰੀ ਸਾਹਿਬ, ਤੁਸੀਂ ਵੀ ਬੈਠੇ ਹੋ ਅਤੇ ਦੂਸਰੇ ਵੀ ਬੈਠੇ ਹੋ। ਮੇਰਾ ਸਵਾਲ ਹੈ ਕਿ ਕੀ ਉਹ ਸੀਵਰੇਜ ਚੱਲ ਜਾਵੇਗਾ?

**ਮਾਨਯੋਗ ਸਪੀਕਰ:** ਸੀਵਰੇਜ ਦਾ ਤਾਂ ਇਹ ਕੀ ਜਵਾਬ ਦੇਣਗੇ?

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਮੰਤਰੀ ਸਾਹਿਬ ਨੂੰ ਤਾਂ ਪਤਾ ਹੀ ਨਹੀਂ ਹੈ ਕਿ ਸੜਕ ਦੀ ਹਾਲਤ ਕੀ ਹੈ?

**ਮਾਨਯੋਗ ਸਪੀਕਰ:** ਸੀਵਰੇਜ ਬਾਰੇ ਵੱਖਰਾ ਸਵਾਲ ਬਣਦਾ ਹੈ। ਸਰਦਾਰ ਬਲਵਿੰਦਰ ਸਿੰਘ ਜੀ, ਸੀਵਰੇਜ ਬਾਰੇ ਵੱਖਰਾ ਸਵਾਲ ਬਣਦਾ ਹੈ।

**ਸਰਦਾਰ ਬਲਵਿੰਦਰ ਸਿੰਘ ਬੈਂਸ:** ਸਪੀਕਰ ਸਾਹਿਬ, ਇਨ੍ਹਾਂ ਨੇ ਸੜਕ ਬਣਾਉਣੀ ਹੈ ਅਤੇ ਉੱਥੇ ਫੁੱਟ-ਫੁੱਟ ਪਾਣੀ ਖੜ੍ਹਾ ਹੈ। ਇਹ ਸੜਕ ਕਿਵੇਂ ਬਣਾ ਦੇਣਗੇ? ਇਨ੍ਹਾਂ ਨੂੰ ਪਤਾ ਹੀ ਨਹੀਂ। ਇਹ ਤਾਂ ਅਸਮਾਨ ਵਿੱਚ ਗੱਲਾਂ ਕਰਦੇ ਹਨ। ਮੈਂ ਇਹ ਪੁੱਛਦਾ ਹਾਂ ਕਿ ਢਾਈ ਸਾਲਾਂ ਵਿੱਚ ਤੁਹਾਡੇ ਤੋਂ ਸੀਵਰੇਜ ਨਹੀਂ ਚੱਲਿਆ।

**ਮੰਤਰੀ:** ਸਰ, ਮਾਨਯੋਗ ਮੈਂਬਰ ਸਾਹਿਬ ਹੀ ਗਰਾਊਂਡ ਤੇ ਰਹਿੰਦੇ ਹਨ ਅਤੇ ਬਾਕੀ ਸਾਰਾ ਪੰਜਾਬ ਤਾਂ ਹਵਾ ਵਿੱਚ ਹੀ ਰਹਿੰਦਾ ਹੈ।

**ਮਾਨਯੋਗ ਸਪੀਕਰ:** ਅਗਲਾ ਸਵਾਲ, ਅਗਲਾ ਸਵਾਲ, ਬੈਠੋ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਸਪੀਕਰ ਸਾਹਿਬ, ਮੇਰਾ ਅਜੇ ਸਵਾਲ ਨਹੀਂ ਪੂਰਾ ਹੋਇਆ।

**ਮਾਨਯੋਗ ਸਪੀਕਰ:** ਹੋ ਗਿਆ ਜੀ, ਹੋ ਗਿਆ। ਚਾਰ ਸਪਲੀਮੈਂਟਰੀਆਂ ਹੋ ਗਈਆਂ ਹਨ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਪਰ ਮਾਈਕ ਬੰਦ ਹੋਣ ਕਰਕੇ ਕੁਝ ਸੁਣਾਈ ਨਹੀਂ ਦੇ ਰਿਹਾ ਸੀ।)

---

## *2164 ਹਿੰਮਤਪੁਰ ਤੋਂ ਬਿਲਾਸਪੁਰ ਜਾਂਦੀ ਲਿੰਕ ਸੜਕ ਦੀ ਮੁਰੰਮਤ ਕਰਨਾ

*2164. **ਸਰਦਾਰ ਮਨਜੀਤ ਸਿੰਘ ਬਿਲਾਸਪੁਰ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਹਿੰਮਤਪੁਰ ਤੋਂ ਬਿਲਾਸਪੁਰ (ਜਿਲ੍ਹਾ ਮੋਗਾ) ਨੂੰ ਜਾਂਦੀ ਲਿੰਕ ਸੜਕ ਦੀ ਹਾਲਤ ਬਹੁਤ ਮਾੜੀ ਹੈ; ਜੇਕਰ ਅਜਿਹਾ ਹੈ ਤਾਂ ਇਸ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ?

**ਕੈਪਟਨ ਅਮਰਿੰਦਰ ਸਿੰਘ:** ਪਿੰਡ ਹਿੰਮਤਪੁਰਾ ਤੋਂ ਬਿਲਾਸਪੁਰ (ਜ਼ਿਲ੍ਹਾ ਮੋਗਾ) ਜਾਣ ਵਾਲੀ ਸੜਕ ਦੀ ਕੁੱਲ ਲੰਬਾਈ 4.76 ਕਿਲੋਮੀਟਰ ਵਿੱਚੋਂ 0.35 ਕਿਲੋਮੀਟਰ ਲੰਬਾਈ ਦੀ ਹਾਲਤ ਨਿਕਾਸੀ ਪਾਣੀ ਸੜਕ ਤੇ ਆਉਣ ਕਰਕੇ ਖਰਾਬ ਹੋ ਗਈ ਹੈ। ਇਸ ਨੂੰ ਮਿਤੀ 30.06.2020 ਤੱਕ ਮੁਰੰਮਤ ਕਰ ਦਿੱਤਾ ਜਾਵੇਗਾ।

**ਲੋਕ ਨਿਰਮਾਣ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ):** ਸਰ, ਜਿਹੜੀ ਇਹ ਸੜਕ ਹੈ, ਇਸ ਰੋਡ ਦਾ 0.35 ਕਿਲੋਮੀਟਰ ਪੋਰਸ਼ਨ ਹਿੰਮਤਪੁਰਾ ਤੋਂ ਬਿਲਾਸਪੁਰ ਤੱਕ ਮੋਗਾ ਜ਼ਿਲ੍ਹੇ ਦੀ ਸੜਕ ਵਿੱਚ ਆਉਂਦਾ ਹੈ। ਇਸ ਦੇ

ਵਿੱਚ ਕੋਈ ਡਰੇਨੇਜ ਵਾਟਰ ਓਵਰ-ਫਲੋਅ ਹੋਣ ਕਰਕੇ ਇਹ ਸੜਕ ਟੁੱਟੀ ਸੀ। ਇਸ ਦੀ ਰਿਪੇਅਰ ਵਾਸਤੇ ਪੈਸਾ ਮਨਜ਼ੂਰ ਕਰ ਦਿੱਤਾ ਗਿਆ ਹੈ। ਮਿਤੀ 30.06.2020 ਤੋਂ ਪਹਿਲਾਂ-ਪਹਿਲਾਂ ਇਹ ਕੰਮ ਮੁਕੰਮਲ ਹੋ ਜਾਵੇਗਾ।

**ਮਾਨਯੋਗ ਸਪੀਕਰ:** ਹਾਂ ਜੀ, ਮਨਜੀਤ ਸਿੰਘ ਜੀ।

**ਸਰਦਾਰ ਮਨਜੀਤ ਸਿੰਘ:** ਸਰ, ਮੈਂ ਤੁਹਾਡੇ ਮਾਧਿਅਮ ਰਾਹੀਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿੰਡ ਹਿੰਮਤਪੁਰਾ ਤੋਂ ਬਿਲਾਸਪੁਰ ਜਿਹੜੀ ਸੜਕ ਆਉਂਦੀ ਹੈ, ਇਸ ਸੜਕ ਉੱਤੇ 5 ਭੱਠੇ ਹਨ ਜਿੱਥੇ ਕਿ ਇੱਟਾਂ ਬਣਦੀਆਂ ਹਨ। 5 ਭੱਠਿਆਂ ਦੀਆਂ ਇੱਟਾਂ ਦੀ ਢੋਆ-ਢੋਆਈ ਦਾ ਕੰਮ, ਟਰੈਕਟਰਾਂ, ਟਰਾਲੀਆਂ, ਪੀਟਰ ਰੇੜ੍ਹਿਆਂ, ਘੋੜੇ ਤੇ ਖੱਚਰ ਰੇੜ੍ਹਿਆਂ ਦੇ ਨਾਲ ਹੁੰਦਾ ਹੈ। ਇਹ ਜਿਹੜਾ 350 ਮੀਟਰ ਸੜਕ ਦਾ ਟੋਟਾ ਹੈ, ਇੱਥੇ ਇੰਨੇ-ਕੁ ਹਾਦਸੇ ਵਾਪਰਦੇ ਹਨ ਕਿ ਥੋੜ੍ਹੇ ਦਿਨਾਂ ਤੋਂ ਬਾਅਦ ਹੀ ਕਿਸੇ ਟਰੈਕਟਰ ਦਾ ਜਾਂ ਕਿਸੇ ਪੀਟਰ ਰੇੜ੍ਹੇ ਦਾ ਕੋਈ ਐਕਸਲ ਟੁੱਟਿਆ ਹੁੰਦਾ ਹੈ ਜਾਂ ਕੋਈ ਖੱਚਰ ਜਾਂ ਘੋੜਾ ਡਿੱਗ ਕੇ ਕਿਸੇ ਦੀ ਲੱਤ ਟੁੱਟੀ ਹੁੰਦੀ ਹੈ।

**ਮਾਨਯੋਗ ਸਪੀਕਰ:** ਤੁਸੀਂ ਸਵਾਲ ਪੁੱਛੋ ਜੀ।

**ਸਰਦਾਰ ਮਨਜੀਤ ਸਿੰਘ:** ਇਸ ਕਰਕੇ ਮੈਂ ਚਾਹੁੰਦਾ ਹਾਂ ਕਿ ਜਿਹੜਾ ਮੁਰੰਮਤ ਵਾਸਤੇ ਸਾਲ 2020 ਦਾ ਸਮਾਂ ਦਿੱਤਾ ਹੈ, ਉਹ ਲਗਭੱਗ ਇਕ ਸਾਲ ਬਣਦਾ ਹੈ ਅਤੇ ਉਦੋਂ ਤੱਕ ਤਾਂ ਬਹੁਤ ਸਾਰੇ ਹਾਦਸੇ ਹੋ ਜਾਣਗੇ। ਉੱਥੇ ਕਈ ਮੌਤਾਂ ਵੀ ਹੋ ਚੁੱਕੀਆਂ ਹਨ, ਟਰੈਕਟਰ ਵੀ ਪਲਟੇ ਹਨ। ਇਸ ਕਰਕੇ ਮੇਰੀ ਬੇਨਤੀ ਹੈ ਕਿ ਉਸ ਦਾ ਸਮਾਂ ਘਟਾ ਕੇ ਕੁਝ ਦਿਨਾਂ ਦਾ ਕੀਤਾ ਜਾਵੇ, ਮਹੀਨਿਆਂ ਦਾ ਨਾ ਕੀਤਾ ਜਾਵੇ।

**ਮਾਨਯੋਗ ਸਪੀਕਰ:** ਕੀ ਮੰਤਰੀ ਜੀ ਕੁਝ ਸਮਾਂ ਘਟਾਇਆ ਜਾ ਸਕਦਾ ਹੈ?

**ਮੰਤਰੀ:** ਸਰ, ਇਹ ਮੰਡੀ ਬੋਰਡ ਦੇ ਨਾਲ ਸਬੰਧਿਤ ਸਵਾਲ ਹੈ। I will take it up ਕਿ ਜਲਦੀ ਤੋਂ ਜਲਦੀ ਹੋ ਜਾਵੇ।

**ਮਾਨਯੋਗ ਸਪੀਕਰ:** ਚਲੋ, ਠੀਕ ਹੈ।

**ਸਰਦਾਰ ਮਨਜੀਤ ਸਿੰਘ:** ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨਾ-ਕੁ ਜਲਦੀ ਤੋਂ ਜਲਦੀ ਇਹ ਕੰਮ ਹੋ ਜਾਵੇਗਾ? ਮੇਰੀ ਇੱਛਾ ਹੈ ਕਿ 15-20 ਦਿਨਾਂ ਦੇ ਵਿਚ ਹੋ ਜਾਵੇ ਤਾਂ ਜੋ ਜਾਨੀ ਨੁਕਸਾਨ ਨਾ ਹੋਵੇ।

---

## ਸਰਕਾਰੀ ਏਡਿਡ ਪ੍ਰਾਈਵੇਟ ਸਕੂਲਾਂ ਦੇ ਅਧਿਆਪਕਾਂ ਦੀ ਗਿਣਤੀ

*2285 **ਸ਼੍ਰੀ ਧਰਮਬੀਰ ਅਗਨੀਹੋਤਰੀ :** ਕੀ ਸਿੱਖਿਆ ਮੰਤਰੀ ਕਿਰਪਾ ਕਰਕੇ ਦਸੱਣਗੇ ਕਿ:-

(ੳ) ਸਰਕਾਰੀ ਏਡਿਡ ਪ੍ਰਾਈਵੇਟ ਸਕੂਲਾਂ ਵਿੱਚ ਇਸ ਸਮੇਂ ਕੰਮ ਕਰਨ ਵਾਲੇ ਅਧਿਆਪਕਾਂ ਦੀ ਕੁੱਲ ਗਿਣਤੀ ਕਿੰਨੀ ਹੈ :

(ਅ) ਸਰਕਾਰ ਦੁਆਰਾ ਪ੍ਰਤੀ ਵਿੱਤੀ ਸਾਲ ਵਿੱਚ ਇਨ੍ਹਾਂ ਅਧਿਆਪਕਾਂ ਦੀਆਂ ਤਨਖਾਹਾਂ ਅਤੇ ਹੋਰ ਖਰਚਿਆਂ ਉਪਰ ਕਿੰਨੀ ਰਕਮ ਖਰਚੀ ਜਾਂਦੀ ਹੈ:

(ੲ) ਕੀ ਸਰਕਾਰ ਉਪਰੋਕਤ ਅਧਿਆਪਕਾਂ ਦੀਆਂ ਸੇਵਾਵਾਂ ਨੂੰ ਸਰਕਾਰੀ ਸਕੂਲਾਂ ਵਿੱਚ ਪਈਆਂ ਖਾਲੀ ਅਸਾਮੀਆਂ ਤੇ ਭਰਨ ਹਿੱਤ ਤਬਦੀਲ ਕਰਨ ਤੇ ਵਿਚਾਰ ਕਰੇਗੀ, ਜੇਕਰ ਹਾਂ ਤਾਂ ਇਨ੍ਹਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਵਿਜੇਇੰਦਰ ਸਿੰਗਲਾ:**(ੳ) ਇਸ ਸਮੇਂ 2327 ਅਧਿਆਪਕ ਸਰਕਾਰੀ ਏਡਿਡ ਪ੍ਰਾਈਵੇਟ ਸਕੂਲਾਂ ਵਿੱਚ ਕੰਮ ਕਰ ਰਹੇ ਹਨ।

(ਅ) ਸਾਲ 2018-19 ਦੌਰਾਨ ਸਰਕਾਰ ਦੁਆਰਾ ਸਰਕਾਰੀ ਏਡਿਡ ਪ੍ਰਾਈਵੇਟ ਸਕੂਲਾਂ ਦੇ 2417 ਅਧਿਆਪਕਾਂ ਦੀਆਂ ਤਨਖਾਹਾਂ ਅਤੇ ਹੋਰ ਖਰਚਿਆਂ ਉਪਰ ਕੁੱਲ 164,84,00,692/-ਰੁ. (ਕੇਵਲ ਇੱਕ ਸੌ ਚੌਹਠ ਕਰੋੜ ਚੁਰਾਸੀ ਲੱਖ ਛੇ ਸੋ ਬਾਨਵੇਂ ਰੁਪਏ) ਦੀ ਰਕਮ ਖਰਚ ਕੀਤੀ ਗਈ ਹੈ।

(ੲ) ਸਰਕਾਰੀ ਏਡਿਡ ਪ੍ਰਾਈਵੇਟ ਸਕੂਲਾਂ ਦੇ ਸਟਾਫ ਨੂੰ ਸਰਕਾਰੀ ਸਕੂਲਾਂ ਵਿੱਚ ਪਈਆਂ ਖਾਲੀ ਅਸਾਮੀਆਂ ਤੇ ਭਰਨ ਹਿੱਤ ਸਰਕਾਰ ਵਿਚਾਰ ਕਰੇਗੀ। ਇਸ ਸਬੰਧੀ ਵਿੱਤੀ, ਕਾਨੂੰਨੀ, ਪ੍ਰਸ਼ਾਸਕੀ ਆਦਿ ਪਹਿਲੂਆਂ ਨੂੰ ਧਿਆਨ ਵਿੱਚ ਰੱਖਿਆ ਜਾਵੇਗਾ।

ਸਰ, ਇਹ ਠੀਕ ਹੈ ਕਿ ਜਿਹੜੇ ਸਰਕਾਰੀ ਏਡਿਡ ਸਕੂਲ ਹਨ, ਉਨ੍ਹਾਂ ਨੂੰ 95 ਪ੍ਰਤੀਸ਼ਤ ਪੈਸਾ ਪੰਜਾਬ ਦੇ ਸਕੂਲ ਦਿੰਦੇ ਹਨ ਅਤੇ 5 ਪ੍ਰਤੀਸ਼ਤ ਪੈਸਾ ਇਨ੍ਹਾਂ ਸਕੂਲਾਂ ਨੂੰ ਆਪਣੇ ਕੋਲੋਂ ਅਦਾ ਕਰਨਾ ਪੈਂਦਾ ਹੈ। ਸਰ, ਅਸੀਂ ਆਉਣ ਵਾਲੇ ਸਮੇਂ ਵਿੱਚ ਇਸ ਨੂੰ ਵਿਚਾਰ ਰਹੇ ਹਾਂ ਕਿ ਜਿਹੜੇ ਲੋਕ ਸਰਕਾਰੀ ਏਡਿਡ ਪ੍ਰਾਈਵੇਟ ਸਕੂਲਾਂ ਵਿੱਚ ਕੰਮ ਕਰ ਰਹੇ ਹਨ ਇਨ੍ਹਾਂ ਨੂੰ ਕਿਸ ਤਰੀਕੇ ਨਾਲ ਆਪਣੇ ਸਰਕਾਰੀ ਸਕੂਲਾਂ ਵਿੱਚ ਲਿਆਂਦਾ ਜਾ ਸਕਦਾ ਹੈ। ਸਰ, ਇਹ ਤਜਵੀਜ਼ ਸਰਕਾਰ ਦੇ ਵਿਚਾਰ-ਅਧੀਨ ਹੈ।

**ਮਾਨਯੋਗ ਸਪੀਕਰ:** ਅਗਨੀਹੋਤਰੀ ਜੀ।

**ਸ਼੍ਰੀ ਧਰਮਬੀਰ ਅਗਨੀਹੋਤਰੀ:** ਸਰ, ਜਿਹੜਾ ਸੈਂਕੜੇ ਕਰੋੜ ਰੁਪਿਆ ਟੀਚਰਜ਼ ਦਾ ਪ੍ਰਾਵੀਡੈਂਟ ਫੰਡ ਹੈ, ਉਹ ਬੈਂਕਾਂ ਵਿੱਚ ਜਮ੍ਹਾਂ ਪਿਆ ਹੈ। ਕੀ ਸਰਕਾਰ ਉਨ੍ਹਾਂ ਅਧਿਆਪਕਾਂ ਨੂੰ ਜਲਦੀ ਤੋਂ ਜਲਦੀ ਸਰਕਾਰੀ ਸਕੂਲਾਂ ਵਿੱਚ ਲਿਆ ਸਕਦੀ ਹੈ ਤਾਂ ਜੋ ਗੌਰਮਿੰਟ ਸਕੂਲਾਂ ਵਿੱਚ ਟੀਚਰਜ਼ ਦੀ ਕਮੀ ਪੂਰੀ ਹੋ ਸਕੇ। ਕੀ ਮੰਤਰੀ ਸਾਹਿਬ ਦੱਸਣਗੇ ਕਿ ਇਨ੍ਹਾਂ ਟੀਚਰਜ਼ ਨੂੰ ਕਿੰਨੀ ਦੇਰ ਤੱਕ ਸਰਕਾਰੀ ਸਕੂਲਾਂ ਵਿੱਚ ਲਿਆਂਦਾ ਜਾਵੇਗਾ?

**ਮੰਤਰੀ:** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਮੈਨੂੰ ਇਸ ਮਹਿਕਮੇ ਦਾ ਚਾਰਜ ਮਿਲਿਆ ਤਾਂ ਮੈਂ ਸਾਰੀਆਂ ਜਥੇਬੰਦੀਆਂ ਅਤੇ ਆਪਣੇ ਅਫਸਰ ਸਾਹਿਬਾਨਾਂ ਨਾਲ ਮਿਲ ਕੇ ਪਹਿਲਾਂ ਹੀ ਉਨ੍ਹਾਂ ਦੀਆਂ ਸਾਰੀਆਂ ਸਮੱਸਿਆਵਾਂ ਨੂੰ ਸਮਝ ਲਿਆ ਹੈ। ਇਹ ਗੱਲ ਹੋ ਚੁੱਕੀ ਹੈ ਕਿ ਕਿਸ ਤਰੀਕੇ ਨਾਲ ਇਹ ਟੀਚਰ ਪੰਜਾਬ ਦੇ ਸਰਕਾਰੀ ਸਕੂਲਾਂ ਵਿੱਚ ਆ ਕੇ ਫਾਇਦਾ ਕਰਨਗੇ । ਇਸ ਗੱਲ ਦੀ ਤਜਵੀਜ਼ ਨੂੰ ਅਸੀਂ ਇਵੈੱਲਯੂਏਟ ਕਰ ਰਹੇ ਹਾਂ ਕਿਉਂਕਿ ਜਦੋਂ ਟੀਚਰਜ਼ ਹੋਰ ਆ ਜਾਣਗੇ ਤਾਂ ਉਨ੍ਹਾਂ ਦਾ ਜਿਹੜਾ ਫਾਈਨਾਂਸ਼ੀਅਲ ਬਰਡਨ regarding other perks given to all these teachers will also be looked after by the Finance Department ਸੋ, ਇਹ ਸਾਰੀ ਜਿਹੜੀ ਪਰਪੋਜ਼ਲ ਹੈ, ਇਹ ਫਾਈਨਾਂਸ ਡਿਪਾਰਟਮੈਂਟ ਕੋਲ under discussion ਹੈ। ਆਉਣ ਵਾਲੇ ਸਮੇਂ ਵਿੱਚ ਇਸ ਤਜਵੀਜ਼ ਬਾਰੇ ਦੱਸਿਆ ਜਾ ਸਕਦਾ ਹੈ।

**ਸ਼੍ਰੀ ਧਰਮਬੀਰ ਅਗਨੀਹੋਤਰੀ:** ਸਰ, ਸਰਕਾਰ ਤੇ 5 ਪ੍ਰਤੀਸ਼ਤ ਹੀ ਬੋਝ ਪੈਣਾ ਹੈ ਕਿਉਂਕਿ ਬਾਕੀ 95 ਪ੍ਰਤੀਸ਼ਤ ਪਹਿਲਾਂ ਹੀ ਸਰਕਾਰ ਪੇਅ ਕਰ ਰਹੀ ਹੈ ਔਰ ਉਨ੍ਹਾਂ ਦੇ ਪ੍ਰਾਵੀਡੈਂਟ ਫੰਡ ਵੀ ਕੋਲ ਪਏ ਹੀ ਹਨ। ਇਸ ਲਈ ਮੈਂ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਬਹੁਤ ਸਾਰੇ ਸਰਕਾਰੀ ਸਕੂਲਾਂ ਵਿੱਚ ਅਧਿਆਪਕਾਂ ਦੀ ਕਮੀ ਹੈ, ਉਸ ਘਾਟ ਨੂੰ ਵੀ ਜਲਦੀ ਤੋਂ ਜਲਦੀ ਪੂਰਾ ਕੀਤਾ ਜਾਵੇ।

**ਮਾਨਯੋਗ ਸਪੀਕਰ:** ਸਿੰਗਲਾ ਜੀ, ਕੁਝ ਕਹੋਗੇ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕਿਆ ਹਾਂ ਕਿ ਅਸੀਂ ਜਥੇਬੰਦੀਆਂ ਨਾਲ ਗੱਲ ਕਰ ਲਈ ਹੈ ਅਤੇ ਮੈਂ ਖੁਦ ਇਸ ਗੱਲ ਨੂੰ ਬੜੇ ਪਾਜ਼ੇਟਿਵ ਤਰੀਕੇ ਨਾਲ ਦੇਖ ਰਿਹਾ ਹਾਂ। But till the time I have clearance from the Finance Department which we are already under discussion with the Hon'ble Finance Minister and we will come back to this after, we are able to.....(interruption)

**ਮਾਨਯੋਗ ਸਪੀਕਰ:** ਹਾਂ ਜੀ, ਬਲਜਿੰਦਰ ਕੌਰ ਜੀ।

**ਪ੍ਰੋਫੈਸਰ ਬਲਜਿੰਦਰ ਕੌਰ:** ਸਪੀਕਰ ਸਾਹਿਬ, ਧੰਨਵਾਦ ਜੀ। ਮੰਤਰੀ ਸਾਹਿਬ ਨੇ ਬਹੁਤ ਵਧੀਆ ਜਵਾਬ ਦਿੱਤਾ ਹੈ ਪਰ ਇਸ ਦੇ ਨਾਲ ਹੀ ਮਿਲਦਾ-ਜੁਲਦਾ ਸਵਾਲ ਇੱਕ ਇਹ ਹੈ ਕਿ ਪੰਜਾਬ ਦੇ ਬਹੁਤ ਜ਼ਿਆਦਾ ਸਕੂਲ ਅਜਿਹੇ ਹਨ, ਜਿਨ੍ਹਾਂ ਵਿੱਚ ਜੇਕਰ ਬੇਸਿਕ ਗੱਲ ਜਿਵੇਂ ਪੀਣ ਵਾਲੇ ਪਾਣੀ ਤੋਂ ਲੈ ਕੇ ਬਿਜਲੀ ਤੱਕ ਦੇ ਬਿਲ ਦੀ ਕਰੀਏ ਤਾਂ ਉਸ ਸਬੰਧੀ ਟੀਚਰਜ਼ ਬੱਚਿਆਂ ਦੇ ਪੇਰੈਂਟਸ ਨਾਲ ਮਿਲ ਕੇ ਬਿਜਲੀ ਦੇ ਬਿਲ ਆਪ ਅਦਾ ਕਰ ਰਹੇ ਹਨ। ਕੀ ਇਸ ਸਬੰਧੀ ਸਰਕਾਰ ਦੇ ਧਿਆਨ ਵਿੱਚ ਕੋਈ ਪਾਲਿਸੀ ਹੈ, ਤਾਂ ਜੋ ਟੀਚਰਜ਼ ਦਾ ਬੋਝ ਹਲਕਾ ਹੋ ਸਕੇ ਅਤੇ ਸਟੂਡੈਂਟਸ ਨੂੰ ਬੈਟਰ ਐਜੂਕੇਸ਼ਨ ਪ੍ਰੋਵਾਈਡ ਹੋ ਸਕੇ?

**ਮੰਤਰੀ:** ਜਿਸ ਤਰ੍ਹਾਂ ਤੁਸੀਂ ਬਿਜਲੀ ਦੇ ਬਿਲ ਦੀ ਗੱਲ ਕੀਤੀ ਹੈ ਤਾਂ ਅਸੀਂ ਪਿਛਲੇ ਸਮੇਂ ਦੇ ਵਿੱਚ ਹੀ ਅੰਦਾਜ਼ਨ ਇੱਕ ਹਜ਼ਾਰ ਤੋਂ ਵੀ ਵੱਧ ਸਕੂਲਾਂ ਵਿੱਚ ਸੋਲਰ ਸਿਸਟਮ ਦੀ ਪ੍ਰੋਵੀਜ਼ਨ ਕਰਨ ਲਈ ਮਨਜ਼ੂਰੀ ਦਿੱਤੀ ਗਈ ਹੈ। ਅਸੀਂ ਭਾਰਤ ਸਰਕਾਰ ਨਾਲ ਟੇਕਅੱਪ ਕੀਤਾ ਹੈ ਕਿਉਂਕਿ ਉਨ੍ਹਾਂ ਦੀ ਇੱਕ ਅਜਿਹੀ ਸਕੀਮ ਹੈ, ਜਿਸ ਵਿੱਚ 60 ਪ੍ਰਤੀਸ਼ਤ ਦਾ ਯੋਗਦਾਨ ਦਿੱਤਾ ਜਾਂਦਾ ਹੈ। ਅਸੀਂ ਭਾਰਤ ਸਰਕਾਰ ਤੋਂ ਇੱਕ ਹਜ਼ਾਰ ਸਕੂਲਾਂ ਲਈ ਹੋਰ ਮਨਜ਼ੂਰੀ ਲੈਣ ਲਈ ਯਤਨ ਕਰ ਰਹੇ ਹਾਂ ਤਾਂ ਜੋ ਜਿਹੜੇ ਸਾਡੇ ਸਰਕਾਰੀ ਸਕੂਲਾਂ ਦੇ ਅਦਾਰੇ ਹਨ, ਉਥੇ ਬੱਚਿਆਂ ਨੂੰ continuously ਬਿਜਲੀ ਮਿਲ ਸਕੇ ਔਰ ਸਕੂਲਾਂ ਵਿੱਚ ਇੱਕ ਚੰਗਾ ਮਾਹੌਲ ਬੱਚਿਆਂ ਦੀ ਪੜ੍ਹਾਈ ਲਈ ਬਣ ਸਕੇ। ਜਿਥੋਂ ਤੱਕ ਬੀਬਾ ਜੀ ਨੇ ਸਕੂਲਾਂ ਦੀ ਅਪਗਰੇਡੇਸ਼ਨ ਦੀ ਗੱਲ ਰੱਖੀ ਹੈ ਤਾਂ ਉਸ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਦੋ ਸਾਲਾਂ ਤੋਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਦੀ ਰਹਿਨੁਮਾਈ ਹੇਠ ਸਕੂਲਾਂ ਨੂੰ ਸਮਾਰਟ ਸਕੂਲ ਬਣਾਉਣ ਦਾ ਪ੍ਰਾਜੈਕਟ ਸਮੁੱਚੇ ਪੰਜਾਬ ਵਿੱਚ ਲਗਾਇਆ ਹੈ, ਉਸ ਵਿੱਚ ਚਾਹੇ ਪ੍ਰੋਜੈਕਟਰ ਦੇਣ ਦੀ ਗੱਲ ਹੈ, ਚਾਹੇ ਐਲ.ਈ.ਡੀ. ਸਕਰੀਨ ਲਗਾਉਣ ਦੀ ਗੱਲ ਹੈ, ਤਾਂ ਕਿ ਬੱਚਿਆਂ ਨੂੰ ਬੈਟਰ ਐਜੂਕੇਸ਼ਨ ਮਿਲ ਸਕੇ।ਉਸ ਗੱਲ ਉੱਪਰ ਅਸੀਂ ਇਸੇ ਸਾਲ ਵਿੱਚ ਅੰਦਾਜ਼ਨ ਦੋ-ਤਿੰਨ ਹਜ਼ਾਰ ਸਕੂਲਾਂ ਵਿੱਚ ਸਹੂਲਤਾਂ ਨੂੰ ਬੱਚਿਆਂ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕਰ ਰਹੇ ਹਾਂ।

**ਮਾਨਯੋਗ ਸਪੀਕਰ:** ਹਾਂ ਜੀ, ਡਾ.ਸੁਖਵਿੰਦਰ ਕੁਮਾਰ ਜੀ।

**ਡਾਕਟਰ ਸੁਖਵਿੰਦਰ ਕੁਮਾਰ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਤੋਂ ਜਾਣਨਾ ਚਾਹੁੰਦਾ ਹਾਂ ਕਿ ਜਿਹੜੇ ਇਹ ਏਡਿਡ ਕਾਲਜ ਜਾਂ ਸਕੂਲ ਹਨ, ਕੀ ਇਹ ਸੱਚ ਹੈ ਕਿ ਅਸੀਂ ਉਨ੍ਹਾਂ ਵਿੱਚ 20 ਪ੍ਰਤੀਸ਼ਤ ਤੋਂ ਜ਼ਿਆਦਾ ਠੇਕੇ ਤੇ ਮੁਲਾਜ਼ਮ ਨਹੀਂ ਰੱਖ ਸਕਦੇ? ਪੰਜਾਬ ਵਿੱਚ ਕਈ ਇਸ ਤਰ੍ਹਾਂ ਦੇ ਏਡਿਡ ਸਕੂਲ ਹਨ, ਜਿੱਥੇ ਇੱਕ ਪ੍ਰਿੰਸੀਪਲ ਜਾਂ ਇੱਕ ਟੀਚਰ ਹੀ ਪੱਕੇ ਤੌਰ ਤੇ ਕੰਮ ਕਰ ਰਿਹਾ ਹੈ। ਬਾਕੀ ਸਾਰੇ ਅਧਿਆਪਕ ਠੇਕੇ ਤੇ ਰੱਖੇ ਹੋਏ ਹਨ। ਕੀ ਇਨ੍ਹਾਂ ਕੋਲ ਪੱਕੇ ਅਧਿਆਪਕ ਰੱਖਣ ਦੀ ਕੋਈ ਪ੍ਰੋਵੀਜ਼ਨ ਹੈ?

Under Print
Not for Legal/Official use

**ਮੰਤਰੀ:** ਸਰ, ਪਿਛਲੇ ਸਮੇਂ ਦੇ ਵਿੱਚ ਵੱਖ-ਵੱਖ ਸਮੇਂ ਦੌਰਾਨ ਟੀਚਰਜ਼ ਨੂੰ ਅੰਡਰ ਡਿਫਰੈਂਟ ਕੈਟੇਗਰੀ ਰੱਖਿਆ ਗਿਆ ਹੈ। ਸਰ, ਤੁਹਾਨੂੰ ਵੀ ਪਤਾ ਹੈ ਕਿ ਪੰਜਾਬ ਵਿੱਚ ਵੱਖ-ਵੱਖ ਜਥੇਬੰਦੀਆਂ ਨੇ ਆ ਕੇ ਧਰਨੇ ਵੀ ਲਗਾਏ ਹਨ ਔਰ ਮੁੱਖ ਮੰਤਰੀ ਸਾਹਿਬ ਨੇ ਜਿਹੜੇ 5178 ਟੀਚਰ ਸੀ, ਉਨ੍ਹਾਂ ਨੂੰ ਰੈਗੂਲਾਈਜ਼ ਕਰਨ ਦੀ ਗੱਲ ਕੀਤੀ ਹੈ।ਜਿੰਨੇ ਟੀਚਰ ਰਮਸਾ ਅਤੇ ਐਸ.ਐਸ.ਏ ਦੇ ਹਨ...

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਪ੍ਰਸ਼ਨ ਖਤਮ ਹੁੰਦੇ ਹਨ।

---

## UNSTARRED QUESTIONS AND ANSWERS

### ਕੋਟਕਪੂਰਾ ਦੇ ਪਿੰਡ ਢੁੱਡੀ ਦੇ ਛੱਪੜ ਦਾ ਗੰਦਾ ਪਾਣੀ ਸੇਮ ਨਾਲੇ ਵਿੱਚ ਪਾਉਣਾ

296. **ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਵਿਧਾਨ ਸਭਾ ਹਲਕਾ ਕੋਟਕਪੂਰਾ ਅਧੀਨ ਪਿੰਡ ਢੁੱਡੀ ਦੇ ਛੱਪੜ ਦਾ ਗੰਦਾ ਪਾਣੀ ਸੇਮ ਨਾਲੇ ਵਿੱਚ ਪਾਉਣ ਲਈ ਸਾਲ 2005 ਤੋਂ 2008 ਤੱਕ ਸਰਕਾਰ ਵੱਲੋਂ ਕਿੰਨੀ ਗਰਾਂਟ ਜਾਰੀ ਕੀਤੀ ਗਈ; ਅਤੇ ਉਸਦੀ ਵਰਤੋਂ ਦਾ ਵੇਰਵਾ ਦਿੱਤਾ ਜਾਵੇ ;

(ਅ) ਕੀ ਛੱਪੜ ਦਾ ਪਾਣੀ ਸੇਮ ਨਾਲੇ ਵਿੱਚ ਪਾਇਆ ਜਾ ਚੁੱਕਾ ਹੈ ;

(ੲ) ਜੇਕਰ ਛੱਪੜ ਦਾ ਪਾਣੀ ਸੇਮ ਨਾਲੇ ਵਿੱਚ ਨਹੀਂ ਪਾਇਆ ਤਾਂ ਸਬੰਧਤ ਅਧਿਕਾਰੀ/ ਕਰਮਚਾਰੀਆਂ ਖਿਲਾਫ ਕੀ ਕਾਰਵਾਈ ਕੀਤੀ ਗਈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸ੍ਰੀਮਾਨ ਜੀ, (ੳ). ਇਸ ਸਬੰਧੀ ਜਿਲਾ ਵਿਕਾਸ ਅਤੇ ਪੰਚਾਇਤ ਅਫਸਰ ਫਰੀਦਕੋਟ ਵਲੋਂ ਰਿਪੋਰਟ ਪ੍ਰਾਪਤ ਕੀਤੀ ਗਈ ਹੈ, ਜਿਨ੍ਹਾਂ ਨੇ ਦੱਸਿਆ ਹੈ ਕਿ ਗਰਾਮ ਪੰਚਾਇਤ, ਢੁੱਡੀ ਨੂੰ ਸਾਲ 2005-06 ਦੌਰਾਨ 4,00,000/-ਰੁਪਏ ਦੀ ਗਰਾਂਟ ਪ੍ਰਾਪਤ ਹੋਈ ਸੀ ਜਿਸ ਨਾਲ 700 ਮੀਟਰ ਜ਼ਮੀਨਦੋਜ਼ ਪਾਇਪਾਂ ਪਾਈਆਂ ਗਈਆਂ ਅਤੇ ਇਨ੍ਹਾਂ ਪਾਇਪਾਂ ਰਾਹੀਂ ਪਾਣੀ ਦਾ ਨਿਕਾਸ ਖੇਤਾਂ ਵਿੱਚ ਹੁੰਦਾ ਹੈ।ਸਾਲ 2011-12 ਦੌਰਾਨ 20,00,000/-ਰੁਪਏ ਦੀ ਗਰਾਂਟ ਨਾਲ ਪਿੰਡ ਦੇ ਵੱਡੇ ਛੱਪੜ ਤੋਂ ਲੈ ਕੇ ਛੋਟੇ ਛੱਪੜ ਤੱਕ ਅਤੇ ਛੋਟੇ ਛੱਪੜ ਤੋਂ ਲੈ ਕੇ ਪਿੰਡ ਚਮੇਲੀ ਦੀ ਭਾਣਾ ਰੋਡ ਤੱਕ ਤਕਰੀਬਨ 3 ਕਿਲੋਮੀਟਰ ਜ਼ਮੀਨਦੋਜ਼ ਪਾਇਪਾਂ ਪਾਈਆਂ ਗਈਆਂ ਸਨ। ਸਾਲ 2013-14 ਦੌਰਾਨ 3,00,000/- ਰੁਪਏ ਦੀ ਗਰਾਂਟ ਗੰਦੇ ਪਾਣੀ ਦੇ ਨਿਕਾਸ ਲਈ ਪ੍ਰਾਪਤ ਹੋਈ ਸੀ ਜਿਸ ਵਿਚੋਂ

1,95,000/-ਰੁਪਏ ਛੱਪੜ ਦੇ ਪਾਣੀ ਦੇ ਨਿਕਾਸ ਲਈ ਖਰਚ ਕੀਤੇ ਗਏ ਹਨ ਅਤੇ 1,05,000/-ਰੁਪਏ ਨਾਲੀਆਂ ਤਿਆਰ ਕਰਨ ਲਈ ਖਰਚੇ ਗਏ ਹਨ।

(ਅ)ਨਹੀਂ ਜੀ।

(ੲ) ਇਸ ਸਬੰਧੀ ਪੜਤਾਲ ਕਰਨ ਲਈ ਮੁੱਖ ਇੰਜੀਨੀਅਰ ਪੰਚਾਇਤੀ ਰਾਜ ਦੀ ਡਿਊਟੀ ਲਗਾਈ ਗਈ ਹੈ। ਉਨ੍ਹਾਂ ਦੀ ਰਿਪੋਰਟ ਆਉਣ ਉਪਰੰਤ ਸਬੰਧਤ ਅਧਿਕਾਰੀਆਂ/ ਕਰਮਚਾਰੀਆਂ ਵਿਰੁੱਧ ਕਾਰਵਾਈ ਕਰਨ ਸਬੰਧੀ ਯੋਗ ਫੈਸਲਾ ਕੀਤਾ ਜਾਵੇਗਾ।

---

## ਪੰਜਾਬ ਦੇ ਪਿੰਡਾਂ ਦੇ ਛੱਪੜਾਂ ਦੇ ਪਾਣੀ ਦੀ ਨਿਕਾਸੀ

297. **ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਦੇ ਪਿੰਡਾਂ ਦੇ ਛੱਪੜਾਂ ਦੇ ਪਾਣੀ ਦੀ ਨਿਕਾਸੀ ਲਈ ਪੰਜਾਬ ਸਰਕਾਰ ਕੋਈ ਨਵੀਂ ਪਾਲਿਸੀ ਲੈ ਕੇ ਆ ਰਹੀ ਹੈ: ਜੇਕਰ ਸਰਕਾਰ ਨੇ ਕੋਈ ਪਾਲਿਸੀ ਬਣਾਈ ਹੈ ਤਾਂ ਵੇਰਵਾ ਦੱਸਿਆ ਜਾਵੇ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਸ਼੍ਰੀਮਾਨ ਜੀ, ਇਸ ਸਾਲ ਜੂਨ ਮਹੀਨੇ ਵਿੱਚ ਵਿਭਾਗ ਵੱਲੋਂ ਰਾਜ ਦੇ ਸਮੂਹ ਬਲਾਕ ਵਿਕਾਸ ਅਤੇ ਪੰਚਾਇਤ ਅਫਸਰਾਂ ਨੂੰ ਆਦੇਸ਼ ਦਿੱਤਾ ਗਿਆ ਸੀ ਕਿ ਉਹ ਪੰਚਾਇਤਾਂ ਨੂੰ ਉਤਸ਼ਾਹਿਤ ਕਰਕੇ ਛੱਪੜਾਂ ਦੀ ਡੀਵਾਟਰਿੰਗ ਕਰਨ ਤਾਂ ਜੋ ਬਰਸਾਤਾਂ ਦੇ ਮੌਸਮ ਵਿੱਚ ਛੱਪੜਾਂ ਦੇ ਓਵਰ-ਫਲੋਅ ਹੋਣ ਦੀ ਸਮੱਸਿਆ ਨਾ ਹੋਵੇ। ਇਸ ਤੋਂ ਇਲਾਵਾ ਪੰਚਾਇਤਾਂ ਮਗਨਰੇਗਾ ਦੇ ਫੰਡਾਂ ਨੂੰ ਆਪਣੀ ਬਾਕੀ ਆਮਦਨ ਨਾਲ ਜੋੜ ਕੇ ਵੀ ਛੱਪੜਾਂ ਦੇ ਸੁਧਾਰ ਦੇ ਕੰਮ ਅਤੇ ਪਾਣੀ ਦੀ ਨਿਕਾਸੀ ਕਰ ਸਕਦੀ ਹੈ।ਸਕੀਮ ਆਰ.ਡੀ.ਓ.(ਐਸ)-32 ਅਧੀਨ ਵੀ ਛੱਪੜਾਂ ਦੇ ਸੁਧਾਰ ਦੇ ਕੰਮ ਕਰਨ ਦਾ ਉਪਰਾਲਾ ਕੀਤਾ ਜਾਵੇਗਾ।

---

## ਪੁਲਿਸ ਕਸਟੱਡੀ ਵਿੱਚ ਹੋਈਆਂ ਮੌਤਾਂ ਸਬੰਧੀ ਕਾਰਵਾਈ

298. **ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਪੰਜਾਬ ਵਿੱਚ ਅਪ੍ਰੈਲ, 2017 ਤੋਂ 30 ਜੂਨ, 2019 ਤੱਕ ਪੁਲਿਸ ਕਸੱਟਡੀ ਵਿੱਚ ਕਿੰਨੀਆਂ ਮੌਤਾਂ ਹੋ ਚੁੱਕੀਆਂ ਹਨ;

Under Print
Not for Legal/Official use

(ਅ) ਕੀ ਇਨ੍ਹਾਂ ਮੌਤਾਂ ਦੇ ਦੋਸ਼ੀ ਪੁਲਿਸ ਅਧਿਕਾਰੀਆਂ/ ਕਰਮਚਾਰੀਆਂ ਖਿਲਾਫ ਕੋਈ ਕਾਰਵਾਈ ਕੀਤੀ ਗਈ ਹੈ;

(ੲ) ਜੇਕਰ ਦੋਸ਼ੀ ਅਧਿਕਾਰੀਆਂ/ ਕਰਮਚਾਰੀਆਂ ਖਿਲਾਫ ਕਾਰਵਾਈ ਕੀਤੀ ਗਈ ਹੈ ਤਾਂ ਉਸ ਦਾ ਵੇਰਵਾ ਦਿੱਤਾ ਜਾਵੇ?

**ਕੈਪਟਨ ਅਮਰਿੰਦਰ ਸਿੰਘ:** (ੳ) ਪੰਜਾਬ ਵਿੱਚ ਅਪ੍ਰੈਲ, 2017 ਤੋਂ 30 ਜੂਨ, 2019 ਦੌਰਾਨ ਪੁਲਿਸ ਕਸਟੱਡੀ ਵਿੱਚ 13 ਮੌਤਾ ਹੋ ਚੁੱਕੀਆਂ ਹਨ।

(ਅ) ਜੀ ਹਾਂ, ਕਾਰਵਾਈ ਕੀਤੀ ਗਈ ਹੈ।

(ੲ) ਦੋਸ਼ੀ ਅਧਿਕਾਰੀਆਂ/ ਕਰਮਚਾਰੀਆਂ ਦੇ ਖਿਲਾਫ ਕੀਤੀ ਗਈ ਕਾਰਵਾਈ ਦਾ ਵੇਰਵਾ ਨਾਲ ਨੱਥੀ ਸਟੇਟਮੈਂਟ ਵਿੱਚ ਦਿੱਤਾ ਗਿਆ ਹੈ।

## ਸਟੇਟਮੈਂਟ

| ਲੜੀ ਨੰ. | ਜ਼ਿਲ੍ਹਾ | ਵਿਅਕਤੀ ਦਾ ਨਾਮ, ਜਿਸਦੀ ਪੁਲਿਸ ਕਸਟੱਡੀ ਵਿੱਚ ਮੌਤ ਹੋਈ ਹੈ। | ਦੋਸ਼ੀ ਅਫਸਰਾਂ/ ਕਰਮਚਾਰੀਆਂ ਵਿਰੁੱਧ ਕੀਤੀ ਕਾਰਵਾਈ। |
|---|---|---|---|
| 1. | ਫਰੀਦਕੋਟ | ਜਸਪਾਲ ਸਿੰਘ ਪੁੱਤਰ ਹਰਬੰਸ ਸਿੰਘ ਵਾਸੀ ਪਿੰਡ ਪੰਜਵਾਂ, ਜ਼ਿਲ੍ਹਾ ਸ਼੍ਰੀ ਮੁਕਤਸਰ ਸਾਹਿਬ ਵੱਲੋਂ ਮਿਤੀ: 18/19-5-2019 ਦੀ ਦਰਮਿਆਨੀ ਰਾਤ ਨੂੰ ਸੀ.ਆਈ.ਏ. ਸਟਾਫ, ਫਰੀਦਕੋਟ ਵਿਖੇ ਖੁਦਕੁਸ਼ੀ ਕੀਤੀ ਗਈ। | ਮੁਕੱਦਮਾ ਨੰ: 81, ਮਿਤੀ 20.05.2019 ਅ/ਧ 365, 306, 342, 201, 120-ਬੀ ਭ:ਦ: ਥਾਣਾ ਸਦਰ ਫਰੀਦਕੋਟ, ਬਰਖਿਲਾਫ ਇੰਸ: ਨਰਿੰਦਰ ਸਿੰਘ ਨੰ: 18/ਫਰੀਦਕੋਟ, ਮੁੱਖ ਸਿਪਾਹੀ ਦਰਸ਼ਨ ਸਿੰਘ ਨੰ: 543/ਫਰੀਦਕੋਟ ਨੰ: 543/ਫਰੀਦਕੋਟ ਅਤੇ ਮੁੱਖ ਸਿਪਾਹੀ ਸੁਖਮੰਦਰ ਸਿੰਘ ਨੰ. 684/ਫਰੀਦਕੋਟ ਦਰਜ ਰਜਿਸਟਰ ਕੀਤਾ ਗਿਆ। ਇੰਸ: ਨਰਿੰਦਰ ਸਿੰਘ ਨੰ: 18/ਫਰੀਦਕੋਟ ਦੀ ਮੌਤ ਹੋ ਚੁੱਕੀ ਹੈ। ਮੁੱਖ ਸਿਪਾਹੀ ਦਰਸ਼ਨ ਸਿੰਘ ਨੰ: 543/ਫਰੀਦਕੋਟ ਨੰ: 543/ਫਰੀਦਕੋਟ ਅਤੇ ਮੁੱਖ ਸਿਪਾਹੀ ਸੁਖਮੰਦਰ ਸਿੰਘ ਨੰ: 684/ਫਰੀਦਕੋਟ ਸਬੰਧੀ ਚਲਾਨ ਮਿਤੀ 20.07.2019 ਨੂੰ ਪੇਸ਼ ਅਦਾਲਤ ਕੀਤਾ ਜ ਚੁੱਕਾ ਹੈ। ਦੋਸ਼ੀ ਜੇਲ੍ਹ ਵਿੱਚ ਬੰਦ ਹਨ। ਦੋਸ਼ੀਆਂ ਖਿਲਾਫ ਡਿਪਾਰਟਮੈਂਟਲ ਇਨਕੁਆਰੀਆਂ ਪੈਂਡਿੰਗ ਹਨ। |
| 2. | ਖੰਨਾ | ਸੰਦੀਪ ਸਿੰਘ ਪੁੱਤਰ ਜੰਗ ਸਿੰਘ ਵਾਸੀ ਪਿੰਡ ਇਕਲਾਹੀ ਵੱਲੋਂ ਮਿਤੀ 24.10.2017 ਨੂੰ ਖੁਦਕੁਸ਼ੀ ਕੀਤੀ ਗਈ। | ਇੰਸ: ਵਿਨੋਦ ਕੁਮਾਰ ਨੰ. 107/ਜੇ.ਆਰ, ਏ.ਐਸ.ਆਈ. ਸਰੋਜਦੀਨ ਨੰ. 478/ਖੰਨਾ ਅਤੇ ਮੁੱਖ ਸਿਪਾਹੀ ਰਜਿੰਦਰ ਸਿੰਘ ਨੰ. 526/ਖੰਨਾ ਦੇ ਖਿਲਾਫ ਜੁਡੀਸ਼ਲ ਇਨਕੁਆਰੀ ਅ/ਧ 176 ਜ਼ਾਬਤਾ ਫੋਜ਼ਦਾਰੀ ਅਮਲ ਵਿੱਚ |

| | | | |
|---|---|---|---|
| | | | ਲਿਆਂਦੀ ਗਈ। ਕੋਈ ਵੀ ਅਧਿਕਾਰੀ ਕੋਸ਼ੀ ਨਹੀਂ ਪਾਇਆ ਗਿਆ ਅਤੇ ਮ੍ਰਿਤਕ ਵੱਲੋਂ ਖੁਦ ਫਾਹਾ ਲੈ ਕੇ ਖੁਦਕੁਸ਼ੀ ਕਰਨੀ ਸਾਹਮਣੇ ਆਈ। |
| 3. | ਸ਼੍ਰੀ ਮੁਕਤਸਰ ਸਾਹਿਬ | ਲਵਪ੍ਰੀਤ ਸਿੰਘ ਪੁੱਤਰ ਜਰਨੈਲ ਸਿੰਘ ਵਾਸੀ ਜ਼ਿਲ੍ਹਾ ਸ਼੍ਰੀ ਮੁਕਤਸਰ ਸਾਹਿਬ ਦੀ ਮੌਤ ਮਿਤੀ 03.08.2018 ਨੂੰ ਹੋਈ। | ਸੀ.ਜੇ.ਐਮ., ਸ਼੍ਰੀ ਮੁਕਤਸਰ ਵੱਲੋਂ ਜੁਡੀਸ਼ਲ ਇਨਕੁਆਰੀ ਅ/ਧ 176 ਜ਼ਾਬਤਾ ਫੌਜਦਾਰੀ ਅਮਲ ਵਿੱਚ ਲਿਆਂਦੀ ਗਈ। ਕੋਈ ਵੀ ਪੁਲਿਸ ਅਫਸਰ/ਅਧਿਕਾਰੀ ਦੋਸ਼ੀ ਨਹੀਂ ਪਾਇਆ ਗਿਆ। ਇਸ ਕਾਰਨ ਕੋਈ ਵੀ ਵਿਭਾਗੀ ਕਾਰਵਾਈ ਨਹੀਂ ਕੀਤੀ ਗਈ। |
| 4. | ਸ਼੍ਰੀ ਮੁਕਤਸਰ ਸਾਹਿਬ | ਦਿਲਰਾਜ ਸਿੰਘ ਪੁੱਤਰ ਪੱਪੂ ਸਿੰਘ ਵਾਸੀ ਗਿੱਦੜਬਾਹਾ ਦੀ ਮੌਤ ਮਿਤੀ 31.10.2018 ਨੂੰ ਹੋਈ। | ਜੇ.ਐਮ.ਆਈ.ਸੀ., ਗਿੱਦੜਬਾਹਾ ਵੱਲੋਂ ਜੁਡੀਸ਼ਲ ਇਨਕੁਆਰੀ ਅ/ਧ 176 ਜ਼ਾਬਤਾ ਫੌਜਦਾਰੀ ਅਮਲ ਵਿੱਚ ਲਿਆਂਦੀ ਗਈ। ਕੋਈ ਵੀ ਪੁਲਿਸ ਅਫਸਰ/ਅਧਿਕਾਰੀ ਦੋਸ਼ੀ ਨਹੀਂ ਪਾਇਆ ਗਿਆ। ਇਸ ਕਾਰਨ ਕੋਈ ਵੀ ਵਿਭਾਗੀ ਕਾਰਵਾਈ ਨਹੀਂ ਕੀਤੀ ਗਈ। |
| 5. | ਹੁਸ਼ਿਆਰਪੁਰ | ਜੋਗਿੰਦਰ ਸਿੰਘ ਪੁੱਤਰ ਕੁਲਵੀਰ ਸਿੰਘ ਵਾਸੀ ਟਾਂਡਾ ਵੱਲੋਂ ਮਿਤੀ 10.05.2018 ਨੂੰ ਬਾਥਰੂਮ ਵਿਚਲੀ ਪਾਣੀ ਦੀ ਪਾਈਪ ਨਾਲ ਫਾਹਾ ਲਗਾ ਕੇ ਖੁਦਕੁਸ਼ੀ ਕੀਤੀ ਗਈ। | ਜੇ.ਐਮ.ਆਈ.ਸੀ., ਦਸੂਹਾ ਵੱਲੋਂ ਜੁਡੀਸ਼ਲ ਇਨਕੁਆਰੀ ਅ/ਧ 176 ਜ਼ਾਬਤਾ ਫੌਜਦਾਰੀ ਅਮਲ ਵਿੱਚ ਲਿਆਂਦੀ ਗਈ। ਜੋ ਮੁਕੰਮਲ ਹੋਣ ਉਪਰੰਤ ਸੈਸ਼ਨ ਜੱਜ, ਹੁਸ਼ਿਆਰਪੁਰ ਨੂੰ ਭੇਜੀ ਗਈ। ਫਾਈਨਲ ਰਿਪੋਰਟ ਪ੍ਰਾਪਤ ਹੋਣੀ ਬਾਕੀ ਹੈ। ਇਸ ਕਾਰਨ ਕਿਸੇ ਵੀ ਪੁਲਿਸ ਅਫਸਰ/ਅਧਿਕਾਰੀ ਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਗਈ। |
| 6. | ਬਰਨਾਲਾ | ਪਰਮਜੀਤ ਸਿੰਘ @ ਹਰਜੀਤ ਸਿੰਘ @ ਬਿੱਲਾ ਪੁੱਤਰ ਗੁਰਦਿਆਲ ਸਿੰਘ ਵਾਸੀ ਗੁੱਜਰਵਾਲ, ਜ਼ਿਲ੍ਹਾ ਲੁਧਿਆਣਾ ਦੀ ਮੌਤ ਮਿਤੀ 25.10.2017 ਨੂੰ ਹੋਈ। | ਏ.ਸੀ.ਜੇ.ਐਮ., ਬਰਨਾਲਾ ਵੱਲੋਂ ਜੁਡੀਸ਼ਲ ਇਨਕੁਆਰੀ ਅ/ਧ 176 ਜ਼ਾਬਤਾ ਫੌਜਦਾਰੀ ਅਮਲ ਵਿੱਚ ਲਿਆਂਦੀ ਗਈ।ਪੋਸਟਮਾਰਟਮ ਤੋਂ ਸਾਹਮਣੇ ਆਇਆ ਕਿ ਮ੍ਰਿਤਕ ਪਰਮਜੀਤ ਸਿੰਘ ਦੀ ਮੌਤ ਦਿਲ ਦਾ ਦੌਰਾ ਪੈਣ ਨਾਲ ਹੋਈ ਹੈ।ਕੋਈ ਵੀ ਪੁਲਿਸ ਅਫਸਰ/ਅਧਿਕਾਰੀ ਦੋਸ਼ੀ ਨਹੀਂ ਪਾਇਆ ਗਿਆ। ਇਸ ਕਾਰਨ ਕਿਸੇ ਵੀ ਪੁਲਿਸ ਅਫਸਰ/ਅਧਿਕਾਰੀ ਦੇ ਖਿਲਾਫ ਕੋਈ ਵੀ ਵਿਭਾਗੀ ਕਾਰਵਾਈ ਨਹੀਂ ਕੀਤੀ ਗਈ। |
| 7. | ਐਸ.ਏ.ਐਸ. ਨਗਰ | ਪਰਵੀਨ ਕੁਮਾਰ ਪੁੱਤਰ ਤਰਸੇਮ ਲਾਲ ਵਾਸੀ ਥਾਣਾ ਆਨੰਦਪੁਰ ਸਾਹਿਬ ਵੱਲੋਂ ਮਿਤੀ 29.12.2017 ਨੂੰ ਖੁਦਕੁਸ਼ੀ ਕੀਤੀ ਗਈ। | ਮਾਮਲੇ ਦੀ ਪੜਤਾਲ ਸ਼੍ਰੀ ਹਰਪ੍ਰੀਤ ਸਿੰਘ, ਜੁਡੀਸ਼ੀਅਲ ਮੈਜਿਸਟਰੇਟ, ਮੋਹਾਲੀ ਵੱਲੋਂ ਅਮਲ ਵਿੱਚ ਲਿਆਂਦੀ ਗਈ। ਕੋਈ ਵੀ ਪੁਲਿਸ ਅਫਸਰ/ਅਧਿਕਾਰੀ ਦੋਸ਼ੀ ਨਹੀਂ ਪਾਇਆ ਗਿਆ। ਇਸ ਕਾਰਨ ਕਿਸੇ ਵੀ ਪੁਲਿਸ ਅਫਸਰ/ਅਧਿਕਾਰੀ ਦੇ ਖਿਲਾਫ ਕੋਈ ਵੀ ਵਿਭਾਗੀ ਕਾਰਵਾਈ ਨਹੀਂ ਕੀਤੀ ਗਈ। |
| 8. | ਕਮਿਸ਼ਨਰ, ਪੁਲਿਸ | ਕਰਨ ਕੁਮਾਰ ਪੁੱਤਰ ਬੂਟਾ ਰਾਮ ਵਾਸੀ ਪ੍ਰੇਮ ਕਲੋਨੀ, ਭਾਮੀਆਂ, ਲੁਧਿਆਣਾ ਦੀ | ਇਸ ਕੇਸ ਵਿੱਚ ਏ.ਐਸ.ਆਈ. ਗੁਰਜੀਤ ਸਿੰਘ ਨੰ. 936/ਲੁਧਿਆਣਾ ਦੇ ਖਿਲਾਫ ਡਿਪਾਰਟਮੈਂਟਲ ਇਨਕੁਆਰੀ ਅਰੰਭੀ ਗਈ ਹੈ, |

| | | | |
|---|---|---|---|
| | ਲੁਧਿਆਣਾ | ਮੌਤ ਮਿਤੀ 07.04.2019 ਨੂੰ ਹੋਈ। | ਜੋ ਕਿ ਪੈਂਡਿੰਗ ਹੈ। |
| 9. | ਕਮਿਸ਼ਨਰ, ਪੁਲਿਸ ਲੁਧਿਆਣਾ | ਸਰੂਪ ਸਿੰਘ ਪੁੱਤਰ ਸਵਰਨ ਸਿੰਘ ਵਾਸੀ ਬੌਂਕੜ ਡੋਗਰਾਨ, ਲੁਧਿਆਣਾ ਦੀ ਫਾਹਾ ਲੈਣ ਕਾਰਨ ਮਿਤੀ 11.04.2019 ਨੂੰ ਮੌਤ ਹੋਈ। | ਇਸ ਕੇਸ ਵਿੱਚ ਜੁਡੀਸ਼ੀਅਲ ਇਨਕੁਆਰੀ ਜੇ.ਐਮ.ਆਈ.ਸੀ. ਲੁਧਿਆਣਾ ਵੱਲੋਂ ਅਮਲ ਵਿੱਚ ਲਿਆਂਦੀ ਜਾ ਰਹੀ ਹੈ। ਉਨ੍ਹਾਂ ਦੀ ਇਨਕੁਆਰੀ ਰਿਪੋਰਟ ਅਜੇ ਪੈਂਡਿੰਗ ਹੈ। |
| 10. | ਕਮਿਸ਼ਨਰ, ਪੁਲਿਸ ਲੁਧਿਆਣਾ | ਹਰਪ੍ਰੀਤ ਸਿੰਘ ਪੁੱਤਰ ਤਰਲੋਚਨ ਸਿੰਘ ਵਾਸੀ ਲੇਬਰ ਕਲੋਨੀ, ਫੇਜ਼-1, ਦੁਗਰੀ, ਲੁਧਿਆਣਾ ਦੀ ਹਵਾਲਾਤ ਵਿੱਚ ਫਾਹਾ ਲੈਣ ਕਾਰਨ, ਮੌਤ ਜੇਰੇ ਇਲਾਜ ਡੀ.ਐਮ.ਸੀ. ਹਸਪਤਾਲ, ਲੁਧਿਆਣਾ ਵਿਖੇ ਹੋਈ (ਮੌਤ ਦੀ ਮਿਤੀ 25.03.2018) | ਇਸ ਕੇਸ ਵਿੱਚ ਕਿਸੇ ਵੀ ਪੁਲਿਸ ਅਫਸਰ/ਅਧਿਕਾਰੀ ਦੇ ਖਿਲਾਫ ਕੋਈ ਵੀ ਕਾਰਵਾਈ ਨਹੀਂ ਕੀਤੀ ਗਈ। ਜੁਡੀਸ਼ੀਅਲ ਇਨਕੁਆਰੀ ਦੀ ਰਿਪੋਰਟ ਪ੍ਰਾਪਤ ਨਹੀਂ ਹੋਈ। |
| 11. | ਕਮਿਸ਼ਨਰ, ਪੁਲਿਸ ਲੁਧਿਆਣਾ | ਰਮਨਦੀਪ ਕੌਰ @ ਹਰਪ੍ਰੀਤ ਕੌਰ ਪੁੱਤਰੀ ਇੰਦਰਜੀਤ ਸਿੰਘ ਵਾਸੀ 594, ਫੇਜ਼-1, ਅਰਬਨ ਅਸਟੇਟ, ਦੁਗਰੀ, ਲੁਧਿਆਣਾ ਵੱਲੋਂ ਫਾਹਾ ਲੈ ਕੇ ਖੁਦਕੁਸ਼ੀ ਕੀਤੀ ਗਈ। | ਇਸ ਕੇਸ ਵਿੱਚ ਮੁਕੱਦਮਾ ਨੰ. 93, ਮਿਤੀ 13.06.2019 ਅ/ਧ 304 ਭ:ਦ: ਥਾਣਾ ਦੁਗਰੀ, ਲੁਧਿਆਣਾ ਬਰਖਿਲਾਫ ਇੰਸ: ਦਲਵੀਰ ਸਿੰਘ ਨੰ. 2534/ਲੁਧਿਆਣਾ, ਏ.ਐਸ.ਆਈ. ਸੁਖਦੇਵ ਸਿੰਘ ਨੰ: 1332/ਲੁਧਿਆਣਾ, ਮਹਿਲਾ ਕਾਂਸਟੇਬਲ ਰਾਜਵਿੰਦਰ ਕੌਰ ਨੰ. 3932/ਲੁਧਿਆਣਾ, ਮਹਿਲ ਕਾਂਸਟੇਬਲ ਅਮਨਦੀਪ ਕੌਰ ਨੰ. 365/ਲੁਧਿਆਣਾ ਦਰਜ ਰਜਿਸਟਰ ਕੀਤਾ ਗਿਆ ਹੈ। |
| 12. | ਕਮਿਸ਼ਨਰ, ਪੁਲਿਸ ਲੁਧਿਆਣਾ | ਅਜੇ ਕੁਮਾਰ@ ਅਜੇ ਦੀ ਸਿਹਤ ਖਰਾਬ ਹੋਣ ਕਾਰਨ ਅਚਾਨਕ ਮੌਤ ਸੈਂਟਰਲ ਜੇਲ੍ਹ, ਲੁਧਿਆਣਾ ਵਿਖੇ ਹੋਈ। | ਇਸ ਕੇਸ ਵਿੱਚ ਕਿਸੇ ਵੀ ਪੁਲਿਸ ਅਫਸਰ/ਅਧਿਕਾਰੀ ਦੇ ਖਿਲਾਫ ਕੋਈ ਵੀ ਕਾਰਵਾਈ ਨਹੀਂ ਕੀਤੀ ਗਈ। |
| 13. | ਕਮਿਸ਼ਨਰ, ਪੁਲਿਸ ਅੰਮ੍ਰਿਤਸਰ | ਸੇਵਾ ਸਿੰਘ ਪੁੱਤਰ ਹਰਭਜਨ ਸਿੰਘ ਵਾਸੀ ਗੁਰੂ ਨਾਨਕ ਨਗਰ, ਵੇਰਕਾ, ਅੰਮ੍ਰਿਤਸਰ, ਪੁਲਿਸ ਕਸਟੱਡੀ ਦੌਰਾਨ ਬਿਮਾਰ ਪਿਆ ਅਤੇ ਹਸਪਤਾਲ ਵਿਖੇ ਮਿਤੀ 27.01.2018 ਨੂੰ ਉਸਦੀ ਮੌਤ ਹੋ ਗਈ। | ਜੇ.ਐਮ.ਆਈ.ਸੀ., ਅੰਮ੍ਰਿਤਸਰ ਵੱਲੋਂ ਜੁਡੀਸ਼ੀਅਲ ਇਨਕੁਆਰੀ ਅ/ਧ 176 ਜ਼ਾਬਤਾ ਫੌਜਦਾਰੀ ਅਮਲ ਵਿੱਚ ਲਿਆਂਦੀ ਗਈ। ਕੋਈ ਵੀ ਪੁਲਿਸ ਅਫਸਰ/ਅਧਿਕਾਰੀ ਦੋਸ਼ੀ ਨਹੀਂ ਪਾਇਆ ਗਿਆ। ਇਸ ਕਾਰਨ ਕੋਈ ਵੀ ਵਿਭਾਗੀ ਕਾਰਵਾਈ ਨਹੀਂ ਕੀਤੀ ਗਈ। |

---

## ਸਰਕਾਰੀ ਜ਼ਮੀਨ ਤੇ ਹੋ ਰਹੇ ਨਜਾਇਜ਼ ਕਬਜਿਆਂ ਨੂੰ ਰੋਕਣਾ

**299. ਸਰਦਾਰ ਕੁਲਤਾਰ ਸਿੰਘ ਸੰਧਵਾਂ:** ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਖਸਰਾ ਨੰਬਰ 1316, 1318 ਵਾਕਿਆ ਰਕਬਾ ਕੋਟਕਪੂਰਾ, ਤਹਿਸੀਲ ਕੋਟਕਪੂਰਾ, ਜ਼ਿਲ੍ਹਾ ਫਰੀਦਕੋਟ ਦੀ ਸਰਕਾਰੀ ਜ਼ਮੀਨ ਉੱਪਰ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਦਾ ਸਟੇਅ ਆਰਡਰ ਹੋਣ ਦੇ ਬਾਵਜੂਦ ਕਿਸ ਦੀ ਮਨਜ਼ੂਰੀ ਨਾਲ ਲਗਾਤਾਰ ਨਜਾਇਜ਼ ਕਬਜ਼ੇ ਹੋ ਰਹੇ ਹਨ;

Under Print
Not for Legal/Official use

(ਅ) ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਨਜਾਇਜ਼ ਕਬਜ਼ਿਆਂ ਵਿਰੁੱਧ ਸਟੇਅ ਆਰਡਰ ਹੋਣ ਤੋਂ ਬਾਅਦ ਕਿੰਨੇ ਲੋਕਾਂ ਨੇ ਸਟੇਅ ਆਰਡਰ ਦੀ ਅਣਦੇਖੀ ਕਰਕੇ ਨਜਾਇਜ਼ ਕਬਜ਼ੇ ਕੀਤੇ ਹਨ:

(ੲ) ਪੰਜਾਬ ਸਰਕਾਰ ਨੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਜਾਰੀ ਕੀਤੇ ਸਟੇਅ ਆਰਡਰ ਤੋਂ ਬਾਅਦ ਸਰਕਾਰੀ ਪ੍ਰਾਪਰਟੀ ਬਚਾਉਣ ਲਈ ਕੀ ਕਾਰਵਾਈ ਕੀਤੀ ਹੈ?

**ਸਰਦਾਰ ਗੁਰਪ੍ਰੀਤ ਸਿੰਘ ਕਾਂਗੜ:** (ੳ) ਰੈਵੀਨਿਊ ਰਿਕਾਰਡ ਅਨੁਸਾਰ ਮੌਜੂਦਾ ਜਮ੍ਹਾਂਬੰਦੀ ਸਾਲ 2014-15 ਵਿੱਚ ਖੇਵਟ ਨੰ. 211 ਖਸਰਾ ਨੰ. 1316 ਮਿਨ (ਰਕਬਾ 15-12) ਦਾ ਨਾਮ ਮਾਲਕਾਨ ਸੂਬਾਈ ਸਰਕਾਰ ਹੈ ਅਤੇ ਖਾਨਾ ਕਾਸ਼ਤ ਵਿੱਚ ਮਕਬੂਜਾ ਐਹਲੇ ਅਸਲਾਮ, (14-7), ਮਕਬੂਜਾ ਅਸ਼ੋਕਾ ਮਾਡਲ ਸਕੂਲ (1-5) ਦਾ ਇੰਦਰਾਜ ਹੈ। ਖੇਵਟ ਨੰ. 82 ਖਸਰਾ ਨੰ. 1318 ਮਿਨ (ਰਕਬਾ 47-19) ਦਾ ਨਾਮ ਮਾਲਕਾਨ ਸੂਬਾਈ ਸਰਕਾਰ ਹੈ ਅਤੇ ਖਾਨਾ ਕਾਸ਼ਤ ਵਿੱਚ ਮਕਬੂਜਾ ਐਹਲੇ ਅਸਲਾਮ ਮਾਰਫਤ ਮਿਊਂਸਪਲ ਕਮੇਟੀ ਅੱਡਾ ਸਮੁੰਦਰੀ ਟਰਾਂਸਪੋਰਟ ਮੋਗਾ ਟਰਾਂਸਪੋਰਟ ਟਰੱਕ ਯੂਨੀਅਨ ਗੈਰ-ਮਰੂਸੀ (41-3), ਸੁਰਜੀਤ ਕੁਮਾਰ ਬੇਟਾ ਬਿਰਜ ਲਾਲ ਗੈਰ-ਮਰੂਸੀ (1-0) ਅਤੇ ਹੋਰ ਦਾ ਇੰਦਰਾਜ ਹੈ ਅਤੇ ਇਨ੍ਹਾਂ ਇੰਦਰਾਜਾਂ ਮੁਤਾਬਕ ਹੀ ਪੰਜਾਬ ਵਕਫ ਬੋਰਡ ਆਪਣਾ ਕਬਜਾ ਅਤੇ ਮਾਲਕੀ ਜਾਹਿਰ ਕਰਦਾ ਹੈ। ਇਸ ਸਬੰਧੀ ਉਨ੍ਹਾਂ ਵੱਲੋਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵਿੱਚ ਸਿਲਵ ਰਵੀਜਨ ਪਟੀਸ਼ਨ ਨੰ. 6062 ਆਫ 2007 ਜ਼ਿਲ੍ਹਾ ਕੁਲੈਕਟਰ/ਡੀ.ਸੀ. ਨੂੰ ਪਾਰਟੀ ਨਾ ਬਣਾਉਂਦੇ ਹੋਏ ਕੇਵਲ ਅਤੇ ਕੇਵਲ ਮਿਊਂਸਪਲ ਕਮੇਟੀ ਨੂੰ ਪਾਰਟੀ ਬਣਾਉਂਦੇ ਹੋਏ ਦਾਇਰ ਕੀਤੀ ਦਿੱਤੀ, ਸੁਣਵਾਈ ਦੌਰਾਨ ਸੀ.ਐਮ. ਨੰ. 19017 ਆਫ 2013 ਦਾਇਰ ਹੋਈ, ਜਿਸ ਵਿੱਚ ਮਾਨਯੋਗ ਹਾਈਕੋਰਟ ਵੱਲੋਂ ਸਟੇਟਸ ਕੋ ਕੀਤਾ ਗਿਆ ਹੈ।ਇਸ ਕੇਸ ਵਿੱਚ ਮਾਲ ਵਿਭਾਗ ਵੱਲੋਂ ਪਾਰਟੀ ਬਣਨ ਲਈ ਸੀ.ਐਮ. 14202-03 ਆਫ 2016 ਰਾਹੀਂ Under Order 1 Rule 10(2) read with Section 151 CPC ਪਰੇਅਰ ਕੀਤੀ। ਮਾਲ ਵਿਭਾਗ ਇਸ ਕੇਸ ਵਿੱਚ ਮਿਤੀ 24-10-2017 ਨੂੰ ਪਾਰਟੀ ਬਣ ਚੁੱਕਾ ਹੈ ਅਤੇ ਹੁਣ ਇਸ ਕੇਸ ਵਿੱਚ ਅਗਲੀ ਤਾਰੀਖ ਪੇਸ਼ੀ ਮਿਤੀ 06.08.2019 ਨਿਯਤ ਹੈ। ਜਿੱਥੋਂ ਤੱਕ ਨਾਜਾਇਜ਼ ਕਬਜਿਆਂ ਦਾ ਸਬੰਧ ਹੈ ਇਸ ਸਬੰਧੀ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਸੀਨੀਅਰ ਪੁਲਿਸ ਕਪਤਾਨ ਨੂੰ ਲਿਖਿਆ ਗਿਆ ਸੀ, ਜਿਸ ਦੇ ਸਬੰਧ ਵਿੱਚ ਉਨ੍ਹਾਂ ਵੱਲੋਂ ਪੱਤਰ 13.03.2019 ਰਾਹੀਂ ਦੱਸਿਆ ਕਿ ਮਾਨਯੋਗ ਹਾਈ ਕੋਰਟ ਵਿੱਚ ਕੇਸ ਚੱਲ ਰਿਹਾ ਹੈ। ਇਸ ਲਈ ਪੁਲਿਸ ਦੇ ਕਰਨਯੋਗ ਕੋਈ ਕਾਰਵਾਈ ਨਹੀਂ ਹੈ। ਇਸ ਲਈ ਜਿਵੇਂ ਹੀ ਹਾਈ ਕੋਰਟ ਵਿੱਚੋਂ ਸਟੇਟਸ ਕੋ ਵਕੇਟ ਹੁੰਦਾ ਹੈ ਤਾਂ ਉਸੇ ਵਕਤ ਇਸ ਸਬੰਧੀ ਕਾਰਵਾਈ ਕਰ ਦਿੱਤੀ ਜਾਵੇਗੀ।

(ਅ) ਡਿਪਟੀ ਕਮਿਸ਼ਨਰ, ਫਰੀਦਕੋਟ ਦੀ ਰਿਪੋਰਟ ਅਨੁਸਾਰ ਪੰਜਾਬ ਵਕਫ ਬੋਰਡ ਵੱਲੋਂ ਸ਼੍ਰੀ ਹਰਜਿੰਦਰ ਸਿੰਘ ਗਿੱਲ ਪੁੱਤਰ ਮੱਖਣ ਸਿੰਘ, ਪ੍ਰਿਤਪਾਲ ਸਿੰਘ ਪੁੱਤਰ ਮੁਖਤਿਆਰ ਸਿੰਘ ਵਾਸੀ ਕੋਟਕਪੂਰਾ ਅਤੇ ਜ਼ੋਰ

Under Print
Not for Legal/Official use

ਸਿੰਘ ਭੱਟੀ ਅਤੇ ਮੂਲ ਸਿੰਘ ਪੁੱਤਰਾਨ ਕਾਹਨ ਸਿੰਘ ਵਾਸੀ ਹਰੀਪੁਰ ਤਹਿਸੀਲ ਵਾ ਜ਼ਿਲ੍ਹਾ ਜੋਧਪੁਰ (ਰਾਜਸਥਾਨ) ਦੇ ਨਾਮ ਪਰ ਗਲਤ ਲੀਜ ਡੀਡਾਂ ਤਿਆਰ ਕਰਕੇ ਉਨ੍ਹਾਂ ਨੂੰ ਕਬਜਾ ਕਰਵਾਇਆ ਗਿਆ ਹੈ। ਰੈਵੀਨਿਊ ਵਿਭਾਗ ਵੱਲੋਂ ਇਸ ਕੇਸ ਵਿੱਚ ਉਪਰੋਕਤ ਅਨੁਸਾਰ ਪਾਰਟੀ ਬਣਨ ਲਈ ਕਾਰਵਾਈ ਕੀਤੀ ਗਈ ਹੈ ਅਤੇ ਜਿਵੇਂ ਹੀ ਹਾਈ ਕੋਰਟ ਪਾਸੋਂ ਸਟੇਟਸ-ਕੋ ਵਕੇਟ ਹੁੰਦਾ ਹੈ ਤਾਂ ਉਸੇ ਵਕਤ ਇਸ ਸਬੰਧੀ ਕਾਰਵਾਈ ਕਰ ਦਿੱਤੀ ਜਾਵੇਗੀ।

(ੲ) ਇਸ ਸਮੇਂ ਮਾਮਲਾ ਹਾਈ ਕੋਰਟ ਵਿੱਚ ਵਿਚਾਰ ਅਧੀਨ ਹੈ, ਹਾਈ ਕੋਰਟ ਵੱਲੋਂ ਕੇਸ ਵਿੱਚ ਜੋ ਫੈਸਲਾ ਕੀਤਾ ਜਾਵੇਗਾ, ਉਸ ਅਨੁਸਾਰ ਬਣਦੀ ਕਾਰਵਾਈ ਕੀਤੀ ਜਾਵੇਗੀ।

---

## MATTER RAISED DURING ZERO HOUR AND STATEMENT BY THE CHIEF MINISTER

**ਮਾਨਯੋਗ ਸਪੀਕਰ:** ਅਗਲੀ ਆਈਟਮ, ਜ਼ੀਰੋ ਆਵਰ। ਲੀਡਰ ਆਫ ਦੀ ਆਪੋਜੀਸ਼ਨ, ਸਰਦਾਰ ਹਰਪਾਲ ਸਿੰਘ ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ (ਵਿਰੋਧੀ ਧਿਰ ਦੇ ਨੇਤਾ):** ਸਪੀਕਰ ਸਾਹਿਬ ਪੰਜਾਬ ਵਿੱਚ ਲੈਂਡ ਮਾਫੀਆ ਉਸੇ ਤਰ੍ਹਾ ਚੱਲ ਰਿਹਾ ਹੈ ਜਿਵੇਂ ਅਕਾਲੀ ਦਲ-ਬੀ.ਜੇ.ਪੀ. ਦੇ ਸਮੇਂ ਚੱਲ ਰਿਹਾ ਸੀ। ਜਿਵੇਂ 10 ਸਾਲ ਬੀ.ਜੇ.ਪੀ.-ਅਕਾਲੀ ਦਲ ਨੇ ਪੰਜਾਬ ਵਿੱਚ ਲੈਂਡ ਮਾਫੀਆ ਚਲਾਇਆ, ਪੰਜਾਬ ਵਿੱਚ ਲੈਂਡ ਮਾਫੀਆ ਉਸੇ ਤਰ੍ਹਾਂ ਚੱਲ ਰਿਹਾ ਹੈ। ਮੋਗਾ ਦੇ ਵਿੱਚ 110 ਸਾਲ ਪੁਰਾਣੇ ਸਕੂਲ ਦੇ ਉੱਤੇ ਕਬਜ਼ਾ ਕਰਨ ਦੀ ਕੋਸ਼ਿਸ਼ ਹੋਈ ਹੈ।(ਵਿਘਨ, ਸ਼ੋਰ) It is a Missionary School and, therefore, ਉਸਦੇ ਗਰਾਊਂਡ ਦੇ ਉੱਤੇ ਕਬਜ਼ਾ ਕਰ ਲੈਣ ਦੀ ਕੋਸ਼ਿਸ਼ ਹੋਈ ਹੈ। ਇੱਕੋ ਹੀ ਦਿਨ ਵਿੱਚ ਰਜਿਸਟਰੀ ਹੋਈ, ਇੱਕੋ ਹੀ ਦਿਨ ਵਿੱਚ ਇੰਤਕਾਲ ਹੋਇਆ। ਇੱਕੋ ਹੀ ਦਿਨ ਵਿੱਚ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ, ਇਹ ਤਾਂ ਲੋਕਾਂ ਨੇ ਟਾਲ ਦਿੱਤਾ। ਦੂਜਾ, ਸਰ, ਮੋਗਾ ਦੇ ਵਿੱਚ ਇੱਕ ਹੋਰ ਸੈਂਟਰ ਗੌਰਮਿੰਟ ਦੀ ਪ੍ਰਾਪਰਟੀ ਹੈ।ਮਿਊਂਸਿਪਲ ਕਾਰਪੋਰੇਸ਼ਨ, ਮੋਗਾ ਦੇ ਅਧਿਕਾਰੀਆਂ ਨੇ ਮਿਲ ਕੇ ਅਤੇ ਕੁਝ ਕਾਂਗਰਸ ਪਾਰਟੀ ਦੇ ਲੋਕਲ ਲੀਡਰ ਵੀ ਹਨ, ਉਨ੍ਹਾਂ ਨੇ ਮਿਲ ਕੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਸਰ, ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਲੈਂਡ ਮਾਫੀਆ ਹੈ, ਉਹ ਮੋਗਾ ਦੇ ਵਿੱਚ

ਵੱਖ-ਵੱਖ ਥਾਵਾਂ ਤੇ ਬਹੁਤ ਵੱਡੀ ਪੱਧਰ ਤੇ ਫੈਲਿਆ ਹੋਇਆ ਹੈ। ਮੈਂ ਜਾਣਨਾ ਚਾਹੁੰਦਾ ਹਾਂ ਕਿ ਸਰਕਾਰ ਉਸ ਤੇ ਕਿਵੇਂ ਕੰਟਰੋਲ ਕਰਨਾ ਚਾਹੁੰਦੀ ਹੈ?

**ਮਾਨਯੋਗ ਸਪੀਕਰ:** ਹਾਂ ਜੀ, ਢੀਂਡਸਾ ਸਾਹਿਬ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਰ, ਇੱਕ ਸੀਰੀਅਸ ਲੈਪਸ ਹੋਇਆ ਹੈ ਅਤੇ ਬਹੁਤ ਸ਼ਰਮਿੰਦਗੀ ਵਾਲੀ ਘਟਨਾ ਹੋਈ ਹੈ। ਇਸ ਹਾਊਸ ਦੇ ਚੁਣੇ ਹੋਏ ਮੈਂਬਰਜ਼ ਨੂੰ ਹਾਊਸ ਦੇ ਵਿੱਚ ਐਂਟਰ ਕਰਨ ਤੋਂ ਰੋਕਿਆ ਗਿਆ ਹੈ। ਇੱਥੋਂ ਤੱਕ ਕਿ ਮੇਨ ਦਰਵਾਜ਼ਾ ਬੰਦ ਕਰ ਦਿੱਤਾ ਗਿਆ ਹੈ। ਵਾਰ-ਵਾਰ ਪੁੱਛਣ ਤੇ ਕਿਸੇ ਨੇ ਵੀ ਜਵਾਬ ਨਹੀਂ ਦਿੱਤਾ ਕਿ ਇਹ ਕਿਸ ਦੇ ਆਰਡਰ ਹਨ। ਅਸੀਂ ਪੁੱਛਿਆ ਸੀ ਕਿ ਕੀ ਇਹ ਸਰਕਾਰ ਦੇ ਆਰਡਰ ਹਨ ਜਾਂ ਸਪੀਕਰ ਸਾਹਿਬ ਦੇ ਆਰਡਰ ਹਨ? ਸਾਨੂੰ ਕਿਸ ਗੱਲ ਤੋਂ ਤੁਸੀਂ ਅੰਦਰ ਜਾਣ ਤੋਂ ਰੋਕ ਰਹੇ ਹੋ? ਉਨ੍ਹਾਂ ਨੇ ਸਾਨੂੰ 10-15 ਮਿੰਟ ਉੱਥੇ ਹੀ ਰੋਕੀ ਰੱਖਿਆ ਜਿਸ ਕਾਰਨ ਸਾਡੇ ਸਵਾਲ ਵੀ ਮਿਸ ਹੋਏ ਹਨ। ਅਸੀਂ ਸਪਲੀਮੈਂਟਰੀ ਵੀ ਪੁੱਛਣਾ ਚਾਹੁੰਦੇ ਸੀ। ਇਸ ਦੇ ਲਈ ਹੁਣ ਕੌਣ ਜ਼ਿੰਮੇਵਾਰ ਹੈ? ਚਾਹੇ ਕੋਈ ਵੀ ਸਕਿਓਰਟੀ ਹੈ, ਚਾਹੇ ਕੋਈ ਵੀ ਮੈਂਬਰ ਹੈ। ਸਪੀਕਰ ਸਾਹਿਬ, ਮੇਰੀ ਤੁਹਾਨੂੰ ਬੇਨਤੀ ਹੈ ਕਿ ਇਹ ਮਾਮਲਾ breach of privilege ਦਾ ਬਣਦਾ ਹੈ। Speaker Sahib, as you are the custodian of the House and, therefore, ਇਹ ਸਾਰੇ ਮੈਂਬਰਜ਼ ਦੀ ਜਿਹੜੀ privilege ਹੈ, ਇਸ ਨੂੰ ਤੁਸੀਂ ਅਪਹੋਲਡ ਕਰਨਾ ਹੈ। ਮੇਰੀ ਤੁਹਾਨੂੰ ਰਿਕੁਐਸਟ ਹੈ। ਇਹ ਪਹਿਲਾਂ ਵੀ ਇੱਕ ਵਾਰੀ ਹੋ ਚੁੱਕਿਆ ਹੈ। ਤੁਸੀਂ ਉਦੋਂ ਵੀ ਸਾਨੂੰ ਗੋਲ-ਮੋਲ ਜਵਾਬ ਦੇ ਗਏ। ਇਸ ਦਾ ਕੋਈ ਸਿੱਟਾ ਨਹੀਂ ਨਿਕਲਿਆ ਅਤੇ ਅੱਜ ਫਿਰ ਇਹੀ ਘਟਨਾ ਹੋਈ ਹੈ। ਇਸ ਦੇ ਲਈ ਕੌਣ ਜ਼ਿੰਮੇਵਾਰ ਹਨ, ਪਹਿਲਾਂ ਤਾਂ ਇਹ ਦੱਸਿਆ ਜਾਵੇ? ਜਿਹੜੇ ਵੱਡੇ ਅਫਸਰ ਹਨ, ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ ਅਤੇ ਸਾਡਾ Privilege Motion kindly accept ਕੀਤਾ ਜਾਵੇ।

**ਮਾਨਯੋਗ ਸਪੀਕਰ:** ਅਸੀਂ ਰਿਪੋਰਟ ਲੈ ਲਵਾਂਗੇ।(ਵਿਘਨ)

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਨਹੀਂ ਜੀ। ਇਸ ਦਾ ਕੋਈ ਵੀ ਸਿੱਟਾ ਨਹੀਂ ਨਿਕਲਿਆ। ਇਹ ਘਟਨਾ ਪਹਿਲਾਂ ਵੀ ਹੋਈ ਹੈ। ਸਪੀਕਰ ਸਾਹਿਬ, ਇਹ ਮੇਰੀ ਰਿਕੁਐਸਟ ਹੈ, ਮੈਂਬਰਜ਼ ਹੀ ਹਾਊਸ ਦੇ ਵਿੱਚ ਐਂਟਰ ਨਹੀਂ ਕਰ ਸਕਦੇ, ਉਨ੍ਹਾਂ ਦੇ ਲਈ ਹੀ ਮੇਨ ਗੇਟ ਬੰਦ ਕਰ ਦਿੱਤਾ ਗਿਆ ਹੈ।

**ਮਾਨਯੋਗ ਸਪੀਕਰ:** ਰਿਪੋਰਟ ਲੈ ਲੈਂਦੇ ਹਾਂ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਤੁਸੀਂ ਸਾਨੂੰ ਐਸ਼ਿਓਰੈਂਸ ਦੇ ਦਿਓ ਜੀ। Kindly (Interruption) please ensure us that action will be taken.

**Mr. Speaker:** Definitely. If something is found wrong, then we will take action.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, if we are lying then ਸਾਡੇ ਖਿਲਾਫ ਐਕਸ਼ਨ ਲਵੋ ਜਾਂ ਫਿਰ ਉਨ੍ਹਾਂ ਖਿਲਾਫ ਐਕਸ਼ਨ ਲਵੋ ਜਿਨ੍ਹਾਂ ਨੇ ਸਾਨੂੰ ਰੋਕਿਆ ਹੈ। If we have done anything wrong, then do take action against us.

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਇਸ ਤਰ੍ਹਾਂ ਹੋਇਆ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮੈਂ ਹਾਊਸ ਦੇ ਵਿੱਚ ਖੜ੍ਹਾ ਹੋ ਕੇ ਇਹ ਗੱਲ ਕਹਿ ਰਿਹਾ ਹਾਂ ਜਾਂ ਤਾਂ ਸਾਡੇ ਖਿਲਾਫ ਐਕਸ਼ਨ ਲਵੋ ਜਾਂ ਉਨ੍ਹਾਂ ਖਿਲਾਫ ਲਵੋ ਜੋ ਇਸ ਦੇ ਲਈ ਜ਼ਿੰਮੇਵਾਰ ਹਨ।

**Mr. Speaker:** Definitely, definitely, we will make an enquiry.

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** Speaker Sahib, we want action not enquiry. ਤੁਸੀਂ ਸਾਨੂੰ ਐਸ਼ਿਓਰੈਂਸ ਦੇ ਦਿਓ ਜੀ ਕਿ ਤੁਸੀਂ ਇਨਕੁਆਰੀ ਕਰਨ ਤੋਂ ਬਾਅਦ ਐਕਸ਼ਨ ਲਵੋਗੇ।

**ਮਾਨਯੋਗ ਸਪੀਕਰ:** ਹਾਂ ਜੀ, ਇਹ ਹੀ ਕਹਾਂਗੇ। ਆਫਟਰ ਇਨਕੁਆਰੀ ਹੀ ਐਕਸ਼ਨ ਹੁੰਦਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਇਕੱਲੀ enquiry ਤੋਂ ਬਾਅਦ ਐਕਸ਼ਨ ਨਹੀਂ ਹੁੰਦਾ।

**Mr. Speaker**: No, No, Why not? You are all respected Members of the House. How can it happen?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਮਾਂ ਦੱਸ ਦਿਓ ਜੀ। ਸਾਨੂੰ ਟਾਈਮ ਦੱਸ ਦਿਓ ਜੀ। ਇਹ ਕਿੰਨੇ ਚਿਰ ਵਿੱਚ ਹੋ ਜਾਵੇਗਾ? (ਵਿਘਨ, ਸ਼ੋਰ)

**ਮਾਨਯੋਗ ਸਪੀਕਰ:** 2-3 ਦਿਨ ਵਿੱਚ ਹੋ ਜਾਵੇਗਾ। (ਵਿਘਨ) 2-3 ਦਿਨ ਵਿੱਚ ਹੋ ਜਾਵੇਗਾ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਮਾਂ ਦੱਸ ਦਿਓ ਜੀ। ਸਾਨੂੰ ਟਾਈਮ ਦੱਸ ਦਿਓ ਜੀ।

**ਮਾਨਯੋਗ ਸਪੀਕਰ:** ਮੈਂ ਕਹਿ ਰਿਹਾ ਹਾਂ ਕਿ 2-3 ਦਿਨ ਵਿੱਚ ਹੋ ਜਾਵੇਗਾ। Within two or three days ਵਿੱਚ ਕਰ ਦਿੰਦੇ ਹਾਂ ਜੀ। ਹਾਂ ਜੀ, ਸ਼੍ਰੀ ਅਮਨ ਅਰੋੜਾ ਜੀ। (ਵਿਘਨ, ਸ਼ੋਰ)

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ। (ਵਿਘਨ, ਸ਼ੋਰ) ਅਸੀਂ ਵੀ ਇਹ ਗੱਲ ਕਹਾਂਗੇ ਕਿ ਸਾਡੇ ਇਨ੍ਹਾਂ ਸਾਥੀਆਂ ਨੂੰ ਅੱਜ ਰੋਕਿਆ ਗਿਆ ਹੈ। Unfortunately ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਸੀ। ਸਰ, ਅੱਗੇ ਤੋਂ ਐਸ਼ਿਓਰ ਕਰੋ ਕਿ ਇਸ ਤਰ੍ਹਾਂ ਨਾ ਹੋਵੇ। ਸਰ, ਮੈਂ ਇੱਕ ਹੀ ਬੇਨਤੀ ਕਰਨੀ ਸੀ ਕਿ ਪਿਛਲੇ 4 ਸਾਲਾਂ ਤੋਂ ਪੰਜਾਬ ਦੀ ਰਾਜਨੀਤੀ ਅਤੇ ਬਾਕੀ ਜਿਹੜਾ ਸਾਰਾ ਸੋਸ਼ਲ ਸਿਸਟਮ ਹੈ, ਉਹ ਬੇਅਦਬੀ ਅਤੇ ਗੋਲੀ ਕਾਂਡ ਦੇ ਆਲੇ-ਦੁਆਲੇ ਹੀ ਘੁੰਮ ਰਿਹਾ ਹੈ। ਹੁਣ ਵੀ ਕੁਝ ਦਿਨਾਂ ਤੋਂ ਕਲੋਜ਼ਰ ਰਿਪੋਰਟ 'ਤੇ ਹੀ ਰਾਜਨੀਤੀ ਹੋ ਰਹੀ ਹੈ। ਸਰ, ਮੈਂ 2-3 ਚੀਜ਼ਾਂ ਤੁਹਾਡੇ ਧਿਆਨ ਵਿੱਚ ਲਿਆਉਣੀਆਂ ਚਾਹੁੰਦਾ ਹਾਂ ਕਿ Government will have to come clean on this ਕਿਉਂਕਿ ਐਕਚੂਅਲ ਦੇ ਵਿੱਚ ਆਪਾਂ ਜਦੋਂ ਗੱਲ ਕਰਦੇ ਹਾਂ ਤਾਂ ਇਸ ਦੇ ਬਾਰੇ ਡਿਫਰੈਂਟ ਸਟੇਟਮੈਂਟਸ ਆਉਂਦੀਆਂ ਹਨ। ਸੀ.ਐਮ. ਸਾਹਿਬ ਦੀ, ਏ.ਜੀ. ਸਾਹਿਬ ਦੀ ਅਤੇ ਡੀ.ਜੀ.ਪੀ. ਸਾਹਿਬ ਦੀਆਂ ਅਲੱਗ-ਅਲੱਗ ਸਟੇਟਮੈਂਟਾਂ ਆਉਂਦੀਆਂ ਹਨ। ਸੀ.ਬੀ.ਆਈ. ਦੀ ਕੋਰਟ ਤਿੰਨ ਵਾਰੀ ਨੋਟੀਫਿਕੇਸ਼ਨ ਮੰਗਦੀ ਹੈ ਪਰ ਸਰਕਾਰ ਪ੍ਰੋਵਾਈਡ ਨਹੀਂ ਕਰ ਪਾ ਰਹੀ। ਸਰ, ਮੇਰੇ ਹੱਥ ਵਿਚ ਇਸ ਸਮੇਂ ਕਲੋਜ਼ਰ ਰਿਪੋਰਟ ਹੈ। ਇਸ ਵਿਚ ਪੇਜ ਨੰ:7 ਦੇ ਉੱਪਰ ਬੜਾ ਕਲੀਅਰਲੀ ਲਿਖਿਆ ਹੋਇਆ ਹੈ ਕਿ that the CBI did not question the validity of the notification withdrawing the consent of investigation by it. ਇਸ ਤੋਂ ਅਗਲੀ ਗੱਲ ਜੇ ਆਪਾਂ ਕਰੀਏ ਤਾਂ ਜਿਹੜਾ ਆਈ.ਓ. ਹੈ, ਮਿਸਟਰ ਪੀ.ਚੱਕਰਵਰਤੀ, ਇਹ ਸੀ.ਬੀ.ਆਈ. ਦੇ ਏ.ਐਸ.ਪੀ. ਹਨ। ਉਹ ਬੜੇ ਕਲੀਅਰਲੀ ਕਹਿੰਦੇ ਹਨ ਕਿ the Investigation Officer has openly and very clearly stated that during the course of an investigation, the State Officials, the Punjab Police Officials had never contacted him for the said purpose.(ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

ਉਨ੍ਹਾਂ ਨੇ ਪੈਰਾ ਨੰ:6 ਦੇ ਵਿੱਚ ਕਿਹਾ ਹੈ ਕਿ State of Punjab requires the certified copy of the joint report along-with a copy for its official use. ਸਰ, ਸਵਾਲ ਇਹ ਹੈ ਕਿ ਵਿਧਾਨ ਸਭਾ ਇੱਕ ਪਵਿੱਤਰ ਸਦਨ ਹੈ, ਇਹ ਸੀ.ਬੀ.ਆਈ. ਤੋਂ ਯੂਨੈਨੀਮਸਲੀ ਇਨਵੈਸਟੀਗੇਸ਼ਨ

ਵਿਦਡਰਾਅ ਕਰ ਚੁੱਕਿਆ ਹੈ। ਸਵਾਲ ਇਹ ਹੈ ਕਿ ਜਿਹੜੀ ਵਿਦਡਰਾਅ ਦੀ ਨੋਟੀਫਿਕੇਸ਼ਨ ਸੀ, ਇਹ ਇਸ਼ੂ ਹੋਈ ਹੈ ਜਾਂ ਨਹੀਂ ਹੋਈ। ਜੇ ਇਹ ਹੋਈ ਹੈ ਤਾਂ ਇਸ ਦਾ ਨੰਬਰ ਕੀ ਹੈ, ਡੇਟ ਕਿਹੜੀ ਹੈ? ਇਹ ਦੱਸਿਆ ਜਾਵੇ। ਜੇ ਇਹ ਨਹੀਂ ਹੋਈ ਤਾਂ ਇਹ ਹਾਊਸ ਦੀ ਬਰੀਚ ਆਫ ਪ੍ਰੀਵੀਲੇਜ਼ ਹੈ। ਜੇ ਇਹ ਹੋਈ ਹੈ ਤਾਂ ਸੀ.ਬੀ.ਆਈ ਨੂੰ ਸਰਕਾਰ ਨੇ ਇਫੈਕਟਵਲੀ ਟੇਕਅੱਪ ਕਿਉਂ ਨਹੀਂ ਕੀਤਾ? ਜਦੋਂ ਆਈ.ਓ. ਮਿਸਟਰ ਪੀ.ਚੱਕਰਵਰਤੀ ਸਿੱਧਾ ਕਹਿ ਰਿਹਾ ਹੈ ਕਿ ਸਾਨੂੰ ਕਿਸੇ ਨੇ ਅਪਰੋਚ ਨਹੀਂ ਕੀਤਾ ਹੈ। ਸੋ, the Government will have to come clean, ਨੋਟੀਫਿਕੇਸ਼ਨ ਇਸ਼ੂ ਹੋਈ ਹੈ ਜਾਂ ਨਹੀਂ ਹੋਈ? ਜੇ ਹੋਈ ਹੈ ਤਾਂ then why did they not take it up with the CBI? ਬਹੁਤ-ਬਹੁਤ ਧੰਨਵਾਦ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਆਮ ਆਦਮੀ ਪਾਰਟੀ ਦੇ ਹਾਜ਼ਰ ਮੈਂਬਰਜ਼ ਅਪਣੀਆਂ ਸੀਟਾਂ ਤੇ ਖੜ੍ਹੇ ਸਨ ਅਤੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ :** ਸੀ.ਐਮ. ਸਾਹਿਬ ਖੜ੍ਹੇ ਹਨ।

**Chief Minister (Captain Amarinder Singh):** ਸਪੀਕਰ ਸਾਹਿਬ, ਇਹ ਗੱਲਾਂ ਵਾਰ-ਵਾਰ ਉੱਠਦੀਆਂ ਹਨ। I would like to quote the relevant chapters out of the judgement of the Hon'ble High Court which states as under:

> "That in the instant case as FIRs had already been registered by the State Police and notifications issued in the year 2015 did not give a general power to the CBI to register cases apart from the FIRs specified in the notifications, the question of prospective operation of notification withdrawing the consent would not arise. A clear distinction can be drawn in this regard vis-a-vis the notifications issued in the Dorji's case. In the instant case, the consent of the State of Punjab was in respect of specific FIRs and in fact amounted to transfer of investigation from one investigating agency to another.
>
> Present is not a case where the court has been called upon to test a situation where the State has granted consent to the CBI to register cases on its own in respect of a class of offences. On the other hand, the notification withdrawing the consent is pursuant to a Resolution

passed by the Vidhan Sabha which in clear terms states that investigation of cases given to the CBI needed to be taken back. Besides during the course of hearing, the court called for the case diary of the CBI and pursued the same. It was evident that investigation in the cases had hardly made any headway. (Interruption).

**Mr.Speaker**: Please speak later-on

**Chief Minister:** (interruption) ਪੁੱਛਣਾ ਤਾਂ ਮੈਨੂੰ ਉਨ੍ਹਾਂ ਤੋਂ ਚਾਹੀਦਾ ਹੈ ਕਿ ਸਾਲ 2015 ਦੇ ਵਿੱਚ ਜਿਹੜੇ ਬੰਦਿਆਂ ਨੇ ਜਿਹੜੀ ਪਾਰਟੀ ਨੇ ਇਸ ਕੇਸ ਨੂੰ ਸੀ.ਬੀ.ਆਈ. ਨੂੰ ਟਰਾਂਸਫਰ ਕੀਤਾ ਸੀ। ਕਿਉਂ ਇਹ ਤਿੰਨੋਂ ਕੇਸ ਟਰਾਂਸਫਰ ਕੀਤੇ ਗਏ ਸੀ? ਕੀ ਇਨ੍ਹਾਂ ਕੋਲ ਆਪਣੀ ਪੁਲਿਸ ਨਹੀਂ ਸੀ? (ਵਿਘਨ) One minute, I have not finished.

(Voices: Please let the Hon'ble Chief Minister speak)

**Mr.Speaker: (**Noises) please do not interrupt. Please sit down.

**Chief Minister:** In view of the observations made above, this court does not find any infirmity with the decision taken by the Punjab Government to withdraw the consent under Section 6 of the Act pursuant to the Resolution of the Vidhan Sabha. In the instant case, the CBI did not seriously oppose the withdrawal of the consent. Even in its reply, meekly stated that the matter was under investigation and did not question the validity of the notifications withdrawing the consent for investigation by it."

On the other hand, it forwarded the notifications to Government of India for further necessary action. Para 4 and prayer clause of the reply read as under:-

"That the Government of Punjab, vide another Notification No. 7/521/2013-2H4/4901 dated 06.09.2018 had also withdrawn its consent for the investigation of above mentioned three cases. The copy of said notification was sent to the Under Secretary, Government of India,

Ministry of Personnel, Public Grievances & Pension, Department of Personnel & Training, New Delhi for further necessary action.

That in view of the submission made in the foregoing paragraphs, it is submitted that appropriate directions/ orders as deemed appropriate by this Hon'ble Court may kindly be passed."

On a specific query being put to CBI counsel about the status of investigations despite lapse of almost three years, no clear answer was forthcoming.

None of the learned counsel referred to any judgment in order to show that there was any fetter on power of State Govt. to withdraw consent in such cases where investigation was transferred from State Police to CBI. Besides, due to withdrawal of consent, investigation would continue with one investigation agency and not partially with two separate agencies. The chain of events shows that same are inextricably linked, thus this Court does not feel the necessity to interfere in the decision of the State Govt. to withdraw investigation from CBI or to set-aside consequent notifications.

In the eventuality, investigation had proceeded in the right earnest, probably need for setting up of separate Commission would not have arisen.

If the CBI has done its job, a separate SIT would not have been necessary. Then the judgement is ended by saying that:

> "The court has no doubt that for the purpose of arriving at a logical conclusion, this SIT which was set up as a consequence of this House's decision, the SIT shall employ all investigative skills and forensic methods at its command and conclude the investigation expeditiously."

ਸਭ ਕੁਝ ਤਾਂ ਇਸ ਵਿੱਚ ਹੈ, ਇਹ ਆਪ ਤਾਂ ਕਰ ਨਹੀਂ ਸਕੇ। ਇਨ੍ਹਾਂ ਨੇ ਸੀ.ਬੀ.ਆਈ. ਨੂੰ ਭੇਜ ਦਿੱਤਾ ਕਿ ਕੇਸ ਲੰਬਾ ਹੋ ਜਾਵੇ । ਫਿਰ ਇਨ੍ਹਾਂ ਤੇ ਕੋਈ ਪ੍ਰੈਸ਼ਰ ਰਿਹਾ ਤੇ ਦੇਖਿਆ ਕਿ ਸੀ.ਬੀ.ਆਈ. ਕਲੋਜ਼ਰ ਰਿਪੋਰਟ ਤੇ ਪਹੁੰਚ ਜਾਵੇ। This is what they have done.

**ਮਾਨਯੋਗ ਸਪੀਕਰ:** ਹਾਂ ਜੀ, ਢੀਂਡਸਾ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਅਮਨ ਅਰੋੜਾ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਢੀਂਡਸਾ ਜੀ। (ਵਿਘਨ)(ਸ਼ੋਰ) ਤੁਸੀਂ ਬਾਅਦ ਵਿੱਚ ਬੋਲ ਲੈਣਾ (ਆਮ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਹਾਂ ਜੀ, ਢੀਂਡਸਾ ਜੀ, ਢੀਂਡਸਾ ਜੀ। (ਵਿਘਨ)(ਸ਼ੋਰ) ਅਮਨ ਜੀ, ਮੈਂ ਤੁਹਾਨੂੰ ਰੈਫਰ ਨਹੀਂ ਕੀਤਾ। ਮੈਂ ਉਨ੍ਹਾਂ ਨੂੰ (ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਨੂੰ) ਰੈਫਰ ਕੀਤਾ ਹੈ। ਅਮਨ ਜੀ, ਤੁਸੀਂ ਹਰ ਗੱਲ ਵਿੱਚ ਜ਼ਿੱਦ ਨਾ ਕਰਿਆ ਕਰੋ। (ਵਿਘਨ) ਰੈਫਰ ਉਨ੍ਹਾਂ ਨੂੰ ਕੀਤਾ ਹੈ..

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ (ਵਿਘਨ) ਅਮਨ ਜੀ, ਸਾਨੂੰ ਵੀ ਗੱਲ ਕਰ ਲੈਣ ਦਿਉ। ਸਪੀਕਰ ਸਾਹਿਬ, ਮੈਨੂੰ ਜਵਾਬ ਦੇਣ ਲਈ ਕਿਹਾ ਹੈ। (ਵਿਘਨ) ਸਪੀਕਰ ਸਾਹਿਬ, ਸੀ.ਐਮ.ਸਾਹਿਬ ਨੇ ਗੱਲ ਕੀਤੀ ਹੈ..

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਤੁਹਾਨੂੰ ਵੀ ਟਾਈਮ ਦਿਆਂਗੇ। ਤੁਸੀਂ ਇੱਕ ਮਿੰਟ ਬੈਠੋ ਤਾਂ ਸਹੀ। (ਵਿਘਨ) ਤੁਹਾਨੂੰ ਟਾਈਮ ਦਿਆਂਗੇ, ਟਾਈਮ ਦਿਆਂਗੇ। (ਵਿਘਨ) ਹਾਂ ਜੀ, ਢੀਂਡਸਾ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਮਾਨਯੋਗ ਸੀ.ਐਮ.ਸਾਹਿਬ ਨੇ ਗੱਲ ਕੀਤੀ ਕਿ ਇਹ ਇਨਕੁਆਰੀ ਇਨ੍ਹਾਂ ਨੇ ਸੀ.ਬੀ.ਆਈ. ਨੂੰ ਕਿਉਂ ਦਿੱਤੀ, ਇਹ ਇਨਕੁਆਰੀ ਜਿਹੜੀ ਹੈ, ਇਹ ਸੰਤ ਸਮਾਜ, ਪੰਥਕ ਜਥੇਬੰਦੀਆਂ ਔਰ ਕਾਂਗਰਸ ਤੇ ਆਮ ਆਦਮੀ ਪਾਰਟੀ ਦੀ ਮੰਗ ਸੀ, ਸਾਰੇ ਉਦੋਂ ਕਹਿੰਦੇ ਸੀ ਕਿ ਪੰਜਾਬ ਸਰਕਾਰ ਜਿਹੜੀ ਹੈ, ਉਹ ਇਨਕੁਆਰੀ ਨਹੀਂ ਕਰ ਰਹੀ, ਠੀਕ ਹੈ ਕਿ ਇਸ ਨੂੰ ਸੀ.ਬੀ.ਆਈ. ਨੂੰ ਦਿੱਤਾ ਜਾਵੇ। ਇਹ ਸਾਰਿਆਂ ਦੀ ਮੰਗ ਉਤੇ..(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਢੀਂਡਸਾ ਜੀ, ਹੁਣ ਬੈਠ ਜਾਉ। ਸੀ.ਐਮ.ਸਾਹਿਬ। (ਵਿਘਨ)

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਨੂੰ ਇਸ ਦੀ ਗੱਲ ਦੀ ਹੈਰਾਨੀ ਹੈ। (ਵਿਘਨ) ਸਪੀਕਰ ਸਾਹਿਬ, ਮੈਨੂੰ ਹੈਰਾਨੀ ਹੁੰਦੀ ਹੈ ਕਿ ਇਸ ਵਾਸੇ ਦਿੱਤੀ ਗਈ ਕਿ ਸਾਡੀ ਇਨਵੈਸਟੀਗੇਸ਼ਨ ਠੀਕ ਨਹੀਂ ਚੱਲ ਰਹੀ ਸੀ ਪਰ ਉਦੋਂ ਚੀਫ ਮਨਿਸਟਰ ਕੌਣ ਸੀ, ਕੌਣ ਸੀ ਡਿਪਟੀ ਚੀਫ ਮਨਿਸਟਰ, who was the Home Minister? ਤੁਹਾਡਾ ਹੋਮ ਮਨਿਸਟਰ ਸੁਖਬੀਰ ਬਾਦਲ ਸੀ, ਇਨ੍ਹਾਂ ਨੂੰ ਆਪਣੀ ਪੁਲਿਸ ਦੇ ਉਤੇ ਭਰੋਸਾ ਨਹੀਂ ਸੀ। ਉੱਧਰ ਭੇਜਣ ਦਾ ਮਤਲਬ ਕੀ ਹੈ? ਉਥੇ ਭੇਜਣ ਦਾ ਮਤਲਬ ਸੀ ਕਿ ਤੁਸੀਂ ਉਥੋਂ ਜੋ ਕਰਵਾ ਸਕਦੇ ਹੋ, ਉਹ ਕਰਵਾਉ, ਆਪਣੇ ਬੰਦਿਆਂ ਨੂੰ ਕਹਿ ਕੇ ਕਰਵਾਓ and that is why no investigation went on for three years. The indication is very clear that he has reviewed the judicial process of the CBI Court and found that there is no progress made, that is because of you.

**ਮਾਨਯੋਗ ਸਪੀਕਰ:** ਢੀਂਡਸਾ ਜੀ, ਪਹਿਲਾਂ ਗੱਲ ਸੁਣੋ। (ਵਿਘਨ) (ਸ਼ੋਰ) ਢੀਂਡਸਾ ਜੀ, ਪਹਿਲਾਂ ਮੇਰੀ ਗੱਲ ਸੁਣੋ। ਢੀਂਡਸਾ ਜੀ, ਇਸ ਤਰ੍ਹਾਂ ਨਹੀਂ ਚੱਲੇਗਾ।(ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਤੇ ਆਮ ਆਦਮੀ ਪਾਰਟੀ ਦੇ ਸਾਰੇ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ ਅਤੇ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਢੀਂਡਸਾ ਜੀ, ਪਹਿਲਾਂ ਤੁਸੀਂ ਗੱਲ ਸੁਣੋ। Will you please listen to me? ਅਮਨ ਜੀ, ਇੱਕ ਮਿੰਟ ਚੁੱਪ ਤਾਂ ਕਰੋ, ਅਮਨ ਜੀ, ਇੱਕ ਮਿੰਟ ਚੁੱਪ ਕਰੋ। (ਵਿਘਨ)(ਸ਼ੋਰ) ਢੀਂਡਸਾ ਜੀ, ਪਹਿਲਾਂ ਮੇਰੀ ਗੱਲ ਸੁਣੋ, ਇਹ ਜ਼ੀਰੋ ਆਵਰ ਹੈ, ਇਹ ਜ਼ੀਰੋ ਆਵਰ ਹੈ, No place for the discussion now. This point has been raised by Sh. Aman Arora and C. M. Sahib has given reply to it. (interruption) No, No, No, ਇਹ ਨਹੀਂ ਚੱਲੇਗਾ। ਅਮਨ ਜੀ, ਅਮਨ ਜੀ, ਇਹ ਕੋਈ ਦਸਤੂਰ ਨਹੀਂ ਹੈ..(ਵਿਘਨ)(ਸ਼ੋਰ) ਇਹ ਨਹੀਂ ਹੋਵੇਗਾ, ਨਹੀਂ ਹੋਵੇਗਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਸਮਾਂ ਦੇਣ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ**: (ਵਿਘਨ, ਸ਼ੋਰ) ਕੰਵਰ ਸੰਧੂ ਜੀ, ਤੁਸੀਂ ਬੋਲਣਾ ਹੈ।(ਵਿਘਨ...ਸ਼ੋਰ) ਅਮਨ ਜੀ, ਤੁਹਾਡਾ ਪੁਆਇੰਟ ਆ ਗਿਆ ਹੈ। ਕੰਵਰ ਸੰਧੂ ਜੀ, ਤੁਸੀਂ ਬੋਲੋ।

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਮੈਂ ਇਕ ਬਹੁਤ ਸੀਰੀਅਸ ਸੰਵਿਧਾਨਕ ਮਸਲਾ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਇਸ ਵਾਸਤੇ ਮੈਂ ਤੁਹਾਡਾ ਸਿਰਫ ਇੱਕ ਮਿੰਟ ਲੈਣਾ ਹੈ। ਕਾਈਂਡਲੀ ਇਨ੍ਹਾਂ ਨੂੰ ਚੁੱਪ ਕਰਵਾ ਦਿਓ।(ਵਿਘਨ...ਸ਼ੋਰ) ਇਹ ਬਹੁਤ ਸੀਰੀਅਸ ਮਸਲਾ ਹੈ, ਸੰਵਿਧਾਨਕ ਮਸਲਾ ਹੈ। ਜੋ ਕੱਲ੍ਹ ਪਾਰਲੀਮੈਂਟ ਨੇ ਜੰਮੂ ਕਸ਼ਮੀਰ ਬਾਰੇ ਕੀਤਾ ਹੈ...

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਨਾਅਰੇ ਲਗਾ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ** : ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸ਼੍ਰੀ ਕੰਵਰ ਸੰਧੂ** : ਉਹ ਸਿਰਫ ਜੰਮੂ ਅਤੇ ਕਸ਼ਮੀਰ ਨਾਲ ਸਬੰਧਤ ਨਹੀਂ ਹੈ। ਉਸ ਦਾ ਅਸਰ ਸਾਰੇ ਮੁਲਕ ਤੇ ਪਵੇਗਾ। ਉਸ ਦਾ ਅਸਰ ਨਾਰਥ-ਈਸਟਰਨ ਸਟੇਟਸ ਤੇ ਪੈ ਸਕਦਾ ਹੈ, ਉਸ ਦਾ ਅਸਰ ਪੰਜਾਬ ਤੇ ਪੈ ਸਕਦਾ ਹੈ। ਇਹ ਗੈਰ ਸੰਵਿਧਾਨਕ ਹੈ। ਇਹ ਫੈਡਰਲ ਸਟ੍ਰਕਚਰ ਤੇ ਹਮਲਾ ਹੈ। ਇਸ ਨੂੰ ਬਹੁਤ ਸੀਰੀਅਸਲੀ ਲੈਣ ਦੀ ਲੋੜ ਹੈ ਪਰ ਸਪੀਕਰ ਸਾਹਿਬ, ਅਫਸੋਸ ਹੈ ਕਿ ਇਸ ਮਸਲੇ ਨੂੰ ਲਿਆਉਣ ਵਾਸਤੇ ** ** ਕੀਤਾ ਹੈ। ਉਥੋਂ ਦੇ ** ** ਬੋਲਿਆ ਹੈ... (ਵਿਘਨ, ਸ਼ੋਰ)

**ਮਾਨਯੋਗ ਸਪੀਕਰ** : ਇਹ ਸੈਂਟਰ ਨਾਲ ਸਬੰਧਤ ਹੈ, ਇਥੇ ਡਿਸਕਸ ਨਹੀਂ ਹੋ ਸਕਦਾ। ਪਾਰਲੀਮੈਂਟ ਦਾ ਕੰਮ ਇੱਥੇ ਡਿਸਕਸ ਨਹੀਂ ਹੋ ਸਕਦਾ।

**ਸ਼੍ਰੀ ਕੰਵਰ ਸੰਧੂ** : ਅਜਿਹੀ ਗੱਲ ਨਹੀਂ ਹੈ ਜੀ। ਇਸ ਦਾ ਸਬੰਧ ਸਾਰੀਆਂ ਸਟੇਟਾਂ ਨਾਲ ਹੈ। ਆਪਣਾ ਦੇਸ਼ ਜਿਹੜਾ ਹੈ, it is a Union of States. ਜੋ ਸੈਂਟਰ ਨੇ ਕੀਤਾ ਹੈ, ਉਸ ਦਾ ਅਸਰ ਸਾਰੀਆਂ ਸਟੇਟਾਂ ਤੇ ਪਵੇਗਾ। ਸਪੀਕਰ ਸਾਹਿਬ, ਇਸ ਦੇ ਦੋ ਪਹਿਲੂ ਹਨ। ਪਹਿਲਾ ਪਹਿਲੂ ਇਹ ਹੈ ਕਿ ਆਰਟੀਕਲ 370 ਨੂੰ ਉਨ੍ਹਾਂ ਨੇ abrogate ਕੀਤਾ ਹੈ। ਇਹ ਕੰਟਰੋਵਰਸ਼ੀਅਲ ਸੀ ਪਰ ਇਸ ਤੇ ਬਹਿਸ ਹੋਣੀ ਚਾਹੀਦੀ ਸੀ ਅਤੇ ਇਸ ਸਬੰਧੀ ਮਤਾ Constituent Assembly or State Assembly ਤੋਂ ਪਾਸ ਹੋ ਕੇ ਪਾਰਲੀਮੈਂਟ ਵਿੱਚ ਜਾ ਸਕਦਾ ਹੈ ਤਾਂ ਹੀ ਉਹ ਇਸ ਤੇ ਫੈਸਲਾ ਲੈ ਸਕਦੇ ਹਨ, ਸਿੱਧਾ ਫੈਸਲਾ ਨਹੀਂ ਲੈ ਸਕਦੇ। (ਵਿਘਨ...ਸ਼ੋਰ) ਸਿਰਫ ਇਹੀ ਨਹੀਂ, ਸਟੇਟਾਂ ਨੂੰ ਖਤਮ ਕਰਨਾ, it is a Union of States. ਸਟੇਟਾਂ ਨੂੰ ਖਤਮ ਨਹੀਂ ਕੀਤਾ ਜਾ ਸਕਦਾ। Union territories ਨੂੰ ਸਟੇਟ ਦਾ ਦਰਜਾ ਦਿੱਤਾ ਜਾ ਸਕਦਾ ਹੈ ਪਰ

---

** ** Expunged as ordered by the Hon'ble Speaker.

ਸਟੇਟ ਨੂੰ ਖਤਮ ਕਰਕੇ Union Terriotory ਨਹੀਂ ਬਣਾਇਆ ਜਾ ਸਕਦਾ। ਸਾਡੇ ਸੰਵਿਧਾਨ ਦੀ ਧਾਰਾ 246 ਵਿੱਚ....

**ਮਾਨਯੋਗ ਸਪੀਕਰ**: ਇਕ ਮਿੰਟ ਜੀ, ਸੀ.ਐਮ. ਸਾਹਿਬ ਖੜ੍ਹੇ ਹਨ।

**ਮੁੱਖ ਮੰਤਰੀ** : I am sorry for interruption but ਮੈਨੂੰ ਇਕ ਗੱਲ ਦੀ ਸਮਝ ਨਹੀਂ ਆਉਂਦੀ ਕਿ ਇਨ੍ਹਾਂ ਦੇ ਜਿਹੜੇ ਪ੍ਰੈਜੀਡੈਂਟ ਕੇਜਰੀਵਾਲ ਜੀ ਹਨ, ਉਹ ਤਾਂ ਇਸ ਬਿਲ ਨੂੰ ਸਪੋਰਟ ਕਰ ਰਹੇ ਹਨ ਅਤੇ ਇਹ ਅਪੋਜ਼ ਕਰ ਰਹੇ ਹਨ।(ਵਿਘਨ, ਸ਼ੋਰ)

**ਸ਼੍ਰੀ ਕੰਵਰ ਸੰਧੂ** : ਸਪੀਕਰ ਸਾਹਿਬ, ਹਾਊਸ ਵਿੱਚ ਹਰ ਮੈਂਬਰ ਨੂੰ ਆਪਣੀ ਗੱਲ ਕਹਿਣ ਦਾ ਹੱਕ ਹੈ।(ਵਿਘਨ...ਸ਼ੋਰ) ਆਰਟੀਕਲ 246 ਮੁਤਾਬਿਕ ਸੈਂਟਰ ਅਤੇ ਸਟੇਟਾਂ ਦੀਆਂ ਪਾਵਰਜ਼ ਵੱਖ ਵੱਖ ਹਨ।(ਵਿਘਨ...ਸ਼ੋਰ)

**ਮਾਨਯੋਗ ਸਪੀਕਰ** : ਤੁਹਾਡੀ ਗੱਲ ਆ ਗਈ ਹੈ। ਕਾਲ ਅਟੈਂਸ਼ਨ, ਸ਼੍ਰੀ ਪਵਨ ਕੁਮਾਰ ਟੀਨੂ। (ਵਿਘਨ, ਸ਼ੋਰ) ਜ਼ੀਰੋ ਆਵਰ ਖਤਮ ਹੁੰਦਾ ਹੈ। ਕਾਲ ਅਟੈਂਸ਼ਨ, ਸ਼੍ਰੀ ਪਵਨ ਕੁਮਾਰ ਟੀਨੂ।(ਵਿਘਨ...ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਬੇਅਦਬੀ ਮਾਮਲਿਆਂ ਸਬੰਧੀ ਕਲੋਜ਼ਰ ਰਿਪੋਰਟ ਸਬੰਧੀ ਸੀ.ਐਮ. ਸਾਹਿਬ ਦੇ ਜਵਾਬ ਤੇ ਬੋਲਣ ਦਾ ਮੌਕਾ ਨਾ ਦੇਣ ਦੇ ਵਿਰੋਧ ਵਿੱਚ ** ** ਨਾਅਰੇ ਲਗਾਉਂਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ। ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਪਵਨ ਕੁਮਾਰ ਟੀਨੂ** : ਸਪੀਕਰ ਸਾਹਿਬ, thank you. ਪਹਿਲਾਂ ਤਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ** **

**ਮਾਨਯੋਗ ਸਪੀਕਰ** : ਤੁਸੀਂ ਕਾਲ ਅਟੈਂਸ਼ਨ ਤੇ ਕੁਝ ਕਹਿਣਾ ਹੈ।(ਵਿਘਨ....ਸ਼ੋਰ)

**ਸ਼੍ਰੀ ਪਵਨ ਕੁਮਾਰ ਟੀਨੂ** : ** **

**ਤਕਨੀਕੀ ਸਿੱਖਿਆ ਤੇ ਉਦਯੋਗਿਕ ਸਿਖਲਾਈ ਮੰਤਰੀ** : ਸਪੀਕਰ ਸਾਹਿਬ, ਕੀ ਇਹ ਕਾਲ ਅਟੈਂਸ਼ਨ ਪੜ੍ਹ ਰਹੇ ਹਨ? ਇਹ ਤਾਂ ਕਲਾਜ਼ ਪੜ੍ਹ ਰਹੇ ਹਨ।

---

** ** Not recorded as ordered by the Chair.

**ਮਾਨਯੋਗ ਸਪੀਕਰ** : ਤੁਸੀਂ ਕੀ ਪੜ੍ਹ ਰਹੇ ਹੋ? (ਵਿਘਨ...ਸ਼ੋਰ) ਇਹ ਜੋ ਕੁਝ ਬੋਲ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ।...ਇਹ ਜੋ ਕੁਝ ਬੋਲ ਰਹੇ ਹਨ, ਇਹ ਰਿਕਾਰਡ ਦਾ ਹਿੱਸਾ ਨਾ ਬਣਾਇਆ ਜਾਵੇ।(ਵਿਘਨ...ਸ਼ੋਰ)

**ਸ਼੍ਰੀ ਪਵਨ ਕੁਮਾਰ ਟੀਨੂ** : ਸਪੀਕਰ ਸਾਹਿਬ, ਹੁਣ ਸੁਣ ਵੀ ਲਓ।

(ਇਸ ਸਮੇਂ ਸ਼੍ਰੀ ਪਵਨ ਕੁਮਾਰ ਟੀਨੂ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਬਾਕੀ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਬੇਅਦਬੀ ਮਾਮਲਿਆਂ ਸਬੰਧੀ ਸੀ.ਬੀ.ਆਈ. ਦੀ ਕਲੋਜ਼ਰ ਰਿਪੋਰਟ 'ਤੇ ਮੁੱਖ ਮੰਤਰੀ ਵਲੋਂ ਦਿੱਤੇ ਗਏ ਬਿਆਨ ਤੋਂ ਬਾਅਦ ਬੋਲਣ ਲਈ ਸਮਾਂ ਨਾ ਮਿਲਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ। Next item, Call Attention Notice.

## CALL ATTENTION NOTICES UNDER RULE 66

## (SERIAL NO. 12)

**ਸ਼੍ਰੀ ਪਵਨ ਕੁਮਾਰ ਟੀਨੂ:** ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ, ਅਰਥਾਤ ਖੇਡਾਂ ਦੇ ਖੇਤਰ ਵਿੱਚ ਚੰਗੀ ਪੁਜੀਸ਼ਨ ਹਾਸਿਲ ਕਰਨ ਲਈ ਹਰ ਸਾਲ ਰਾਜ ਦਾ ਖੇਡ ਵਿਭਾਗ ਸੂਬੇ ਦੇ ਉੱਭਰ ਰਹੇ ਨੌਜਵਾਨ ਖਿਡਾਰੀਆਂ ਨੂੰ ਸਿਲੈਕਸ਼ਨ ਟਰਾਇਲਾਂ ਰਾਹੀਂ ਚੁਣ ਕੇ ਉਨ੍ਹਾਂ ਨੂੰ ਸਪੋਰਟਸ ਸਕੂਲਾਂ ਵਿੱਚ ਦਾਖਿਲਾ ਦਿੰਦਾ ਹੈ। ਇਨ੍ਹਾਂ ਸਪੋਰਟਸ ਸਕੂਲਾਂ ਵਿੱਚ ਚੁਣੇ ਹੋਏ ਖਿਡਾਰੀਆਂ ਨੂੰ ਮੁਫ਼ਤ ਹੋਸਟਲ ਅਤੇ ਖਾਣੇ ਦੀ ਸਹੂਲਤ ਦਿੱਤੀ ਜਾਂਦੀ ਹੈ। ਫਿਰ ਉਹ ਖਿਡਾਰੀ ਵੱਖ-ਵੱਖ ਖੇਡਾਂ ਵਿੱਚ ਟ੍ਰੇਨਿੰਗ ਲੈ ਕੇ ਮੁਹਾਰਿਤ ਹਾਸਿਲ ਕਰਦੇ ਹਨ।

ਪਰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਸਟੇਟ ਸਪੋਰਟਸ ਕਾਲਜ, ਜਲੰਧਰ ਨੇ ਸਾਲ 2019-20 ਦੇ ਸੈਸ਼ਨ ਲਈ ਵੱਖ-ਵੱਖ ਖੇਡਾਂ ਲਈ ਉੱਭਰ ਰਹੇ ਖਿਡਾਰੀਆਂ ਦੇ ਟਰਾਇਲ ਹੀ ਨਹੀਂ ਲਏ ਜਦਕਿ ਇਹ ਟਰਾਇਲ ਹਰ ਸਾਲ ਮਈ ਅਤੇ ਜੂਨ ਮਹੀਨਿਆਂ ਵਿੱਚ ਲੈਣੇ ਹੁੰਦੇ ਹਨ। ਸਰਕਾਰ ਦੀ ਖੇਡਾਂ ਪ੍ਰਤੀ ਅਣਦੇਖੀ ਸਬੰਧੀ ਮੀਡੀਆ ਵਿੱਚ ਖਬਰਾਂ ਵੀ ਛਪੀਆਂ ਸਨ। ਇਹ ਸਟੇਟ ਸਪੋਰਟਸ ਕਾਲਜ ਏਸ਼ੀਆ ਦਾ ਪ੍ਰਸਿੱਧ ਸਪੋਰਟਸ ਕਾਲਜ ਹੈ। ਇਸ ਦੇ ਮੁਕਾਬਲੇ ਵਿੱਚ ਪ੍ਰਾਈਵੇਟ ਕਾਲਜਾਂ ਜਿਵੇਂ ਕਿ ਲਾਇਲਪੁਰ ਖਾਲਸਾ ਕਾਲਜ

---

ਅਤੇ ਡੀ.ਏ.ਵੀ. ਕਾਲਜ, ਜਲੰਧਰ ਵਰਗੇ ਕਾਲਜਾਂ ਨੇ ਬੱਚਿਆਂ ਨੂੰ ਟਰਾਇਲ ਕਰਕੇ ਹਜ਼ਾਰਾਂ ਦੇ ਕਰੀਬ ਬੱਚਾ ਦਾਖ਼ਲ ਕਰ ਲਿਆ ਹੈ।

ਰਾਜ ਦੇ ਹਜ਼ਾਰਾਂ ਉੱਭਰ ਰਹੇ ਨੌਜਵਾਨ ਖਿਡਾਰੀਆਂ ਦੇ ਮਾਪਿਆਂ ਦਾ ਕਹਿਣਾ ਹੈ ਕਿ ਰਾਜ ਦੇ ਪ੍ਰਾਈਵੇਟ ਖੇਡ ਸਕੂਲਾਂ ਵੱਲੋਂ ਖਿਡਾਰੀਆਂ ਨੂੰ ਖੇਡ ਸਿਖਲਾਈ ਦਿੱਤੀ ਜਾ ਰਹੀ ਹੈ। ਉਨ੍ਹਾਂ ਦਾ ਕਹਿਣਾ ਹੈ ਕਿ ਰਾਜ ਦੇ ਖੇਡ ਵਿਭਾਗ ਨੇ ਸਾਡੇ ਬੱਚਿਆਂ ਨਾਲ ਧੋਖਾ ਤੇ ਉਨ੍ਹਾਂ ਦਾ ਸ਼ੋਸ਼ਣ ਕੀਤਾ ਹੈ। ਇੱਕ ਪਾਸੇ ਸਰਕਾਰ ਲੱਖਾਂ ਰੁਪਏ ਖ਼ਰਚ ਕੇ ਮੀਡੀਆ ਵਿੱਚ ਇਸ਼ਤਿਹਾਰਾਂ ਰਾਹੀਂ ਨੌਜਵਾਨਾਂ ਨੂੰ ਸਹੀ ਰਸਤੇ ਤੇ ਲਿਆਉਣ ਲਈ ਖੇਡਾਂ ਵੱਲ ਪ੍ਰੇਰਿਤ ਕਰਨ ਦੀ ਗੱਲ ਕਰਦੀ ਹੈ ਪਰ ਅਸਲੀਅਤ ਵਿੱਚ ਸਰਕਾਰ ਖਿਡਾਰੀਆਂ ਪ੍ਰਤੀ ਬਿਲਕੁਲ ਵੀ ਗੰਭੀਰ ਨਹੀਂ ਲੱਗ ਰਹੀ। ਜਿਸ ਕਾਰਨ ਹਜ਼ਾਰਾਂ ਮਾਪਿਆਂ ਅਤੇ ਖਿਡਾਰੀਆਂ ਵਿੱਚ ਨਿਰਾਸ਼ਾ ਪਾਈ ਜਾ ਰਹੀ ਹੈ ਅਤੇ ਉਹ ਸਰਕਾਰ ਵਿਰੁੱਧ ਰੋਸ ਪ੍ਰਗਟਾ ਰਹੇ ਹਨ।

ਮਾਮਲੇ ਦੇ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

(ਇਸ ਸਮੇਂ ਵੀ ਸ਼੍ਰੀ ਪਵਨ ਕੁਮਾਰ ਟੀਨੂ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਬਾਕੀ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਬੇਅਦਬੀ ਮਾਮਲਿਆਂ ਸਬੰਧੀ ਸੀ.ਬੀ.ਆਈ. ਦੀ ਕਲੋਜ਼ਰ ਰਿਪੋਰਟ 'ਤੇ ਮੁੱਖ ਮੰਤਰੀ ਵਲੋਂ ਦਿੱਤੇ ਗਏ ਬਿਆਨ ਤੋਂ ਬਾਅਦ ਬੋਲਣ ਲਈ ਸਮਾਂ ਨਾ ਮਿਲਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ [** **] ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਖੇਡਾਂ ਤੇ ਯੁਵਕ ਮਾਮਲੇ ਮੰਤਰੀ (ਰਾਣਾ ਗੁਰਮੀਤ ਸਿੰਘ ਸੋਢੀ):** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹਾਂਗਾ ਕਿ ਉਨ੍ਹਾਂ ਨੇ ਅੱਜ ਜਿਹੜੀ ਕਾਲ ਅਟੈਂਸ਼ਨ ਨੋਟਿਸ ਰਾਹੀਂ ਖੇਡਾਂ ਅਤੇ ਖਿਡਾਰੀਆਂ ਦੇ ਬਾਰੇ ਗੱਲ ਕੀਤੀ ਹੈ, ਪੰਜਾਬ ਦਾ ਜਿਹੜਾ ਖੇਡ ਵਿਭਾਗ ਹੈ, ਇਹ ਹਰ ਉਹ ਕੋਸ਼ਿਸ਼ ਕਰ ਰਿਹਾ ਹੈ ਕਿ ਜਿਸ ਦੇ ਤਹਿਤ ਅਸੀਂ ਖੇਡਾਂ ਔਰ ਖਿਡਾਰੀਆਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਈਏ। ਮੈਂ ਸਦਨ ਵਿੱਚ ਤੁਹਾਨੂੰ ਦੱਸਣਾ ਚਾਹਵਾਂਗਾ ਕਿ ਜਿਹੜੇ ਰਿਹਾਇਸ਼ੀ ਵਿੰਗ ਹਨ, ਉਸ ਦੇ ਵਿੱਚ ਅਸੀਂ 200 ਰੁਪਏ ਦੇ ਬਰਾਬਰ ਦਾ ਖਾਣਾ ਡੇਅਲੀ ਬੱਚਿਆਂ ਨੂੰ ਦੇ ਰਹੇ ਹਾਂ। ਜਿਹੜੇ ਡੇਅ ਸਕਾਲਰ ਹਨ, ਉਨ੍ਹਾਂ ਨੂੰ ਅਸੀਂ ਪ੍ਰਤੀ ਦਿਨ 100 ਰੁਪਏ ਦੇ ਹਿਸਾਬ ਨਾਲ ਖਾਣਾ ਦੇ ਰਹੇ ਹਾਂ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਇਸ ਵੇਲੇ ਸਾਡੇ 12 ਸਕੂਲਾਂ ਦੇ ਵਿੱਚ ਰਿਹਾਇਸ਼ੀ ਵਿੰਗ ਹਨ ਔਰ ਅਸੀਂ 167 ਡੇਅ ਸਕਾਲਰ ਵਿੰਗਜ਼ ਅਸੀਂ ਸਥਾਪਿਤ ਕੀਤੇ ਹਨ। ਇਸ ਤੋਂ ਇਲਾਵਾ ਕਾਲਜਾਂ ਦੇ ਵਿੱਚ ਵੀ ਅਸੀਂ 6 ਰਿਹਾਇਸ਼ੀ ਵਿੰਗ

[** **] Not recorded as ordered by the Chair.

ਸਥਾਪਿਤ ਕੀਤੇ ਹਨ ਅਤੇ 57 ਡੇਅ ਸਕਾਲਰਜ਼ ਨੂੰ ਵੀ ਅਸੀਂ 100 ਰੁਪਿਆ ਪ੍ਰਤੀ ਦਿਨ ਦੇ ਹਿਸਾਬ ਨਾਲ ਖੁਰਾਕ ਮੁਹੱਈਆ ਕਰਵਾਉਂਦੇ ਹਾਂ। ਇਸ ਦੇ ਨਾਲ-ਨਾਲ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਮੌਜੂਦਾ ਸਮੇਂ ਵਿੱਚ 436 ਖਿਡਾਰੀ ਰਿਹਾਇਸ਼ੀ ਵਿੰਗਾਂ ਵਿੱਚ ਅਤੇ 4094 ਖਿਡਾਰੀ ਡੇਅ ਸਕਾਲਰ ਹਨ ਜੋ ਇਨ੍ਹਾਂ ਵਿੰਗਾਂ ਵਿੱਚ ਆਪਣੀ ਟਰੇਨਿੰਗ ਕਰ ਰਹੇ ਹਨ। ਉਨ੍ਹਾਂ ਨੂੰ ਵੀ ਖੁਰਾਕ ਦਿੱਤੀ ਜਾ ਰਹੀ ਹੈ।

**ਮਾਨਯੋਗ ਸਪੀਕਰ:** ਪਾਣੀ ਪੀ ਲਵੋ। ਪਾਣੀ ਪੀ ਆਵੋ। (ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਮੈਂਬਰਜ਼ ਨੂੰ ਸੰਬੋਧਨ ਕਰਦੇ ਹੋਏ।)

**ਖੇਡਾਂ ਤੇ ਯੁਵਕ ਮਾਮਲੇ ਮੰਤਰੀ:** ਮਾਨਯੋਗ ਮੈਂਬਰ ਨੇ ਜੋ ਸਪੋਰਟਸ ਕਾਲਜ ਦੀ ਗੱਲ ਕੀਤੀ ਹੈ, ਜਲੰਧਰ ਦੇ ਵਿੱਚ ਇੱਕ ਕਾਲਜ ਹੈ, ਜਿਸ ਦਾ ਨਾਮ ਸਪੋਰਟਸ ਕਾਲਜ ਹੈ। ਲੇਕਿਨ ਉਸ ਦੀ ਦੇਖਰੇਖ ਹਾਇਰ ਐਜੂਕੇਸ਼ਨ ਡਿਪਾਰਟਮੈਂਟ ਕਰਦਾ ਹੈ ਲੇਕਿਨ ਸਾਡੇ ਉਥੇ ਵਿੰਗਜ਼ ਸਥਾਪਿਤ ਹਨ, ਉਸ ਦੇ ਵਿੱਚ ਵੀ 54 ਖਿਡਾਰੀਆਂ ਦਾ ਇੱਕ ਵਿੰਗ ਚੱਲ ਰਿਹਾ ਹੈ। ਅਸੀਂ ਉਨ੍ਹਾਂ ਨੂੰ ਟਰੇਨਿੰਗ ਦੇ ਰਹੇ ਹਾਂ ਕਿ ਉਹ ਸਟੇਟ, ਨੈਸ਼ਨਲ ਅਤੇ ਇੰਟਰ ਨੈਸ਼ਨਲ ਪੱਧਰ ਤੇ ਆਪਣੀ ਟਰੇਨਿੰਗ ਪਾ ਸਕਣ ਅਤੇ ਉਹ ਸਟੇਟ ਅਤੇ ਆਪਣੇ ਵਾਸਤੇ ਮੈਡਲ ਹਾਸਲ ਕਰ ਸਕਣ। ਮੈਂ ਨਾਲ ਇਹ ਵੀ ਦੱਸਣਾ ਚਾਹਾਂਗਾ ਕਿ ਸਾਲ 2019-20 ਦਾ ਜਿਹੜਾ ਟਰਾਇਲ ਹੈ, ਕਿਉਂਕਿ ਸਾਰੇ ਭਾਰਤ ਵਿੱਚ ਇਲੈਕਸ਼ਨਜ਼ ਚੱਲ ਰਹੇ ਸੀ।

(ਇਸ ਸਮੇਂ ਵੀ ਸ਼੍ਰੀ ਪਵਨ ਕੁਮਾਰ ਟੀਨੂ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਬਾਕੀ ਸਾਰੇ ਹਾਜ਼ਰ ਮੈਂਬਰ ਸਾਹਿਬਾਨ ਬੇਅਦਬੀ ਮਾਮਲਿਆਂ ਸਬੰਧੀ ਸੀ.ਬੀ.ਆਈ. ਦੀ ਕਲੋਜ਼ਰ ਰਿਪੋਰਟ 'ਤੇ ਮੁੱਖ ਮੰਤਰੀ ਵਲੋਂ ਦਿੱਤੇ ਗਏ ਬਿਆਨ ਤੋਂ ਬਾਅਦ ਬੋਲਣ ਲਈ ਸਮਾਂ ਨਾ ਮਿਲਣ ਦੇ ਰੋਸ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

ਇਲੈਕਸ਼ਨਾਂ ਦੀ ਵਜ੍ਹਾ ਕਰਕੇ ਉਹ ਟਰਾਇਲ ਜੂਨ ਵਿਚ ਨਹੀਂ ਹੋ ਸਕੇ ਲੇਕਿਨ ਉਨ੍ਹਾਂ ਦੇ ਟਰਾਇਲਜ਼ ਲਈ ਅਸੀਂ ਹੁਣ ਐਡਵਰਟਾਈਜ਼ਮੈਂਟ ਦੇ ਦਿੱਤੀ ਹੈ ਅਤੇ ਟਰਾਇਲਜ਼ ਹੁਣ ਸ਼ੁਰੂ ਹੋ ਰਹੇ ਹਨ। ਜਿਸ ਦੇ ਅਧਾਰ ਤੇ ਖਾਲੀ ਸੀਟਾਂ ਨੂੰ ਭਰਿਆ ਜਾਵੇਗਾ। ਇਸ ਦੇ ਨਾਲ ਹੀ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਜਿਹੜੀਆਂ ਖੇਡਾਂ ਅਸੀਂ ਸ਼ਾਰਟ ਲਿਸਟ ਕੀਤੀਆਂ ਹਨ, ਉਸ ਵਿਚ ਵਾਲੀਬਾਲ, ਐਥਲੈਟਿਕਸ, ਸਵੀਮਿੰਗ, ਜਿਮਨਾਸਟਿਕ, ਫੁੱਟਬਾਲ ਅਤੇ ਬਾਕਸਿੰਗ ਸ਼ਾਮਲ ਹਨ। ਇਨ੍ਹਾਂ ਖੇਡਾਂ ਦੇ ਖਿਡਾਰੀ ਇਸ ਵੇਲੇ ਟਰੇਨਿੰਗ ਕਰ ਰਹੇ ਹਨ। ਸਪੀਕਰ ਸਾਹਿਬ, ਮੌਜੂਦਾ ਸਾਲ ਵਿਚ ਕੈਪਟਨ ਸਾਹਿਬ ਦੀ ਨਵੀਂ ਖੇਡ ਪਾਲਿਸੀ ਤਹਿਤ 55

** ** Not recorded as ordered by the Chair.

ਹਜ਼ਾਰ ਖਿਡਾਰੀਆਂ ਨੇ ਇਸ ਵਿਚ ਹਿੱਸਾ ਲਿਆ। ਅਸੀਂ ਸੋਚਦੇ ਹਾਂ ਕਿ ਆਉਣ ਵਾਲੇ ਸਮੇਂ ਵਿਚ ਇਹ ਗਿਣਤੀ ਇੱਕ ਲੱਖ ਤੱਕ ਪਹੁੰਚੇਗੀ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਪਿਛਲੇ ਸਾਲ ਪੰਜਾਬ ਵਿਚ ਇਕ ਮੈਰਾਥਨ ਕਰਵਾਈ ਸੀ, ਉਸ ਵਿਚ ਸਵਾ ਲੱਖ ਬੱਚਿਆਂ, ਬਜ਼ੁਰਗਾਂ ਅਤੇ ਹੋਰ ਲੋਕਾਂ ਨੇ ਇੱਕੋ ਦਿਨ ਦੌੜ ਕੀਤੀ। ਇਸ ਕਰਕੇ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਖੇਡ ਵਿਭਾਗ under the leadership and policies framed by Captain Amrinder Singh ਅਸੀਂ ਹਰ ਉਹ ਉਪਰਾਲਾ ਕਰ ਰਹੇ ਹਾਂ ਜਿਸ ਵਿਚ ਖਿਡਾਰੀ ਆਪਣੀਆਂ ਖੇਡਾਂ ਵਿਚ ਆਪਣਾ ਨਾਮ ਰੌਸ਼ਨ ਕਰ ਸਕਣ। ਅਸੀਂ ਆਉਣ ਵਾਲੇ ਸਮੇਂ ਵਿਚ 2020 ਉਲੰਪਿਕ ਗੇਮਜ਼ ਲਈ ਆਪਣੇ ਖਿਡਾਰੀਆਂ ਦੀ ਟਰੇਨਿੰਗ ਵੀ ਸ਼ੁਰੂ ਕਰ ਦਿੱਤੀ ਹੈ। ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮੋਹਾਲੀ ਵਿਚ ਅਸੀਂ ਕਲ੍ਹ ਹੀ 500 ਖਿਡਾਰੀਆਂ ਦੇ ਵਿੰਗ ਵਾਸਤੇ ਹੋਸਟਲ ਦੀ ਸ਼ੁਰੂਆਤ ਕੀਤੀ ਹੈ। ਪਹਿਲਾਂ ਇਹ ਮੁਨਾਸਿਬ ਨਹੀਂ ਸੀ ਕਿ ਉਥੇ ਬੱਚੇ ਰਹਿ ਸਕਣ ਪਰ ਅਸੀਂ ਹੁਣ ਨਵਾਂ ਹੋਸਟਲ ਤਿਆਰ ਕੀਤਾ ਹੈ। ਉਥੇ ਮੇਰੇ ਨਾਲ ਸਿਹਤ ਮੰਤਰੀ ਜੀ ਵੀ ਗਏ ਸੀ।ਕਹਿਣ ਦਾ ਭਾਵ ਹੈ ਕਿ ਸਾਡੇ ਪੰਜਾਬ ਸਰਕਾਰ ਦੇ ਖੇਡ ਵਿਭਾਗ ਲਈ ਕੈਪਟਨ ਅਮਰਿੰਦਰ ਸਿੰਘ ਦੀ ਰਹਿਨੁਮਾਈ ਹੇਠ ਨਵੀਆਂ ਪਾਲਿਸੀਆਂ ਤਿਆਰ ਕੀਤੀਆਂ ਗਈਆਂ ਹਨ, ਉਸ ਵਿਚ ਅਸੀਂ ਖੇਡਾਂ ਅਤੇ ਖਿਡਾਰੀਆਂ ਨੂੰ ਪੂਰੀ ਤਰਜੀਹ ਦੇ ਰਹੇ ਹਾਂ ਅਤੇ ਆਉਣ ਵਾਲੇ ਸਮੇਂ ਵਿਚ ਮੈਂ ਉਮੀਦ ਕਰਦਾ ਹਾਂ ਕਿ ਸਾਲ 2020 ਦੀਆਂ ਉਲੰਪਿਕ ਗੇਮਜ਼ ਵਿਚ ਪੰਜਾਬ ਦੇ ਬਹੁਤ ਸਾਰੇ ਖਿਡਾਰੀ ਅਤੇ ਖਿਡਾਰਨਾਂ ਮੈਡਲ ਜਿੱਤ ਕੇ ਆਉਣਗੇ। (ਟਰੈਜ਼ਰੀ ਬੈਂਚਿੰਜ਼ ਵੱਲੋਂ ਥੰਪਿੰਗ)

## WALK OUT

(ਇਸ ਸਮੇਂ ਸ਼੍ਰੀ ਪਵਨ ਕੁਮਾਰ ਟੀਨੂ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿਚ ਹਾਜ਼ਰ ਸਮੂਹ ਮੈਂਬਰ ਸਾਹਿਬਾਨ ਬੇਅਦਬੀ ਮਾਮਲਿਆਂ ਬਾਰੇ ਸੀ.ਬੀ.ਆਈ ਦੀ ਕਲੋਜ਼ਰ ਰਿਪੋਰਟ 'ਤੇ ਮੁੱਖ ਮੰਤਰੀ ਜੀ ਵੱਲੋਂ ਦਿੱਤੇ ਗਏ ਬਿਆਨ ਤੋਂ ਬਾਅਦ ਬੋਲਣ ਦਾ ਸਮਾਂ ਨਾ ਦੇਣ ਦੇ ਰੋਸ ਵਜੋਂ ਵੈਲ ਆਫ ਦਿ ਹਾਊਸ ਵਿਚੋਂ ** ** ਨਾਅਰੇ ਮਾਰਦੇ ਹੋਏ ਵਾਕ ਆਊਟ ਕਰ ਗਏ।)

---

## CALL ATTENTION NOTICES UNDER RULE 66 (*Resumption)*

**ਮਾਨਯੋਗ ਸਪੀਕਰ:** ਹਾਂ ਜੀ, ਬੈਂਸ ਸਾਹਿਬ।

---

** ** Expunged as ordered by the Hon'ble Speaker.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ ** **

**ਮਾਨਯੋਗ ਸਪੀਕਰ :** ਇਹ ਕਾਲ ਅਟੈਂਸ਼ਨ ਹੈ ਜੀ। ਹਾਂ ਜੀ, ਟੀਨੂ ਜੀ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਮੇਰਾ ਕਾਲ ਅਟੈਂਸ਼ਨ ਵਿਚ ਇਹ ਕਹਿਣਾ ਸੀ ਕਿ ਜਿਹੜੇ ਖਿਡਾਰੀਆਂ ਦੇ ਟਰਾਇਲ ਹੁੰਦੇ ਹਨ, ਇਹ ਮਈ ਵਿਚ ਹੋ ਜਾਂਦੇ ਹਨ। ਇਲੈਕਸ਼ਨ ਤਾਂ ਬੜੀ ਵਾਰੀ ਆਉਂਦੇ ਹਨ ਪਰ ਸਪੋਰਟਸ ਵਾਲਿਆਂ ਮੁਲਾਜ਼ਮਾਂ ਅਤੇ ਅਧਿਕਾਰੀਆਂ ਦੀਆਂ ਬਹੁਤ ਘੱਟ ਡਿਊਟੀਆਂ ਲਗਦੀਆਂ ਹਨ। ਇਹ ਤਾਂ ਬਹਾਨਾ ਹੈ।ਹੁਣ ਵਿਧਾਨ ਸਭਾ ਦਾ ਸੈਸ਼ਨ ਪਿਛਲੇ ਸ਼ੁਕਰਵਾਰ ਨੂੰ ਸ਼ੁਰੂ ਹੋਇਆ ਹੈ ਤੇ ਇਨ੍ਹਾਂ ਨੇ ਟਰਾਇਲ ਵਾਸਤੇ 5 ਤਾਰੀਖ ਰੱਖੀ ਸੀ, ਉਹ ਵੀ ਡੇਅ-ਸਕਾਲਰ ਦੀ ਪਰ ਜਿਹੜੇ ਰੈਜ਼ੀਡੈਂਸ਼ੀਅਲ ਹਨ, ਉਨ੍ਹਾਂ ਦੇ ਟਰਾਇਲ ਹਾਲੇ ਵੀ ਨਹੀਂ ਲਏ ਗਏ। ਤੁਸੀਂ ਸਾਰੀਆਂ ਅਖਬਾਰਾਂ ਵਿਚ ਪੜ੍ਹ ਸਕਦੇ ਹੋ, ਮੈਂ ਝੂਠ ਨਹੀਂ ਬੋਲ ਰਿਹਾ। ਬੱਚਿਆਂ ਨੂੰ ਤਿੰਨ-ਤਿੰਨ ਮਹੀਨੇ ਹੋ ਗਏ ਹਨ, ਉਨ੍ਹਾਂ ਨੂੰ ਕਿਰਾਏ ਤੇ ਮਕਾਨ ਲੈ ਕੇ ਰਹਿਣਾ ਪੈ ਰਿਹਾ ਹੈ।ਉਧਾਰ ਪੈਸੇ ਲੈ ਕੇ ਖਾਣਾ ਖਾਣਾ ਪੈ ਰਿਹਾ ਹੈ। ਉਨ੍ਹਾਂ ਵਧੀਆ ਖਿਡਾਰੀਆਂ ਨੂੰ ਪ੍ਰਾਈਵੇਟ ਕਾਲਜਾਂ ਨੇ ਲੈ ਲਿਆ ਹੈ। ਮੰਤਰੀ ਜੀ 2020 ਉਲੰਪਿਕ ਗੇਮਜ਼ ਵਿਚ ਮੈਡਲ ਜਿੱਤਣ ਦੀ ਗੱਲ ਕਰਦੇ ਹਨ ਤੇ ਅਸੀਂ ਵਧੀਆ ਖਿਡਾਰੀਆਂ ਨੂੰ ਕੋਈ ਸਹੂਲਤ ਤਾਂ ਦੇ ਨਹੀਂ ਸਕੇ। ਸੋ, ਮੰਤਰੀ ਜੀ, ਤੁਸੀਂ 2020 ਉਲੰਪਿਕ ਵਿਚ ਕੀ ਉਮੀਦ ਕਰਦੇ ਹੋ?

**ਮਾਨਯੋਗ ਸਪੀਕਰ:** ਇਹ ਸਪਲੀਮੈਂਟਰੀ ਹੈ, ਇੰਨਾ ਲੰਬਾ ਨਹੀਂ ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਮੈਨੂੰ ਬੋਲ ਲੈਣ ਦਿਓ। ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਟਰਾਇਲ ਅਸੀਂ ਮਈ ਵਿਚ ਕਰਨੇ ਸੀ, ਉਹ ਹੁਣ ਅਸੀਂ ਅਗਸਤ ਵਿਚ ਕਰ ਰਹੇ ਹਾਂ। ਇਹ ਢਾਈ ਤਿੰਨ ਮਹੀਨਿਆਂ ਦਾ ਜਿਹੜਾ ਪੈਸਾ ਬਚਿਆ ਹੈ, ਕੀ ਉਨ੍ਹਾਂ ਖਿਡਾਰੀਆਂ ਨੂੰ ਕਿਸੇ ਰੂਪ ਵਿੱਚ ਕੰਪਨਸੇਟ ਕਰੋਗੇ, ਕਿਸੇ ਰੂਪ ਵਿੱਚ ਉਨ੍ਹਾਂ ਦਿਓਗੇ? ਕਿਉਂਕਿ ਉਹ ਬੱਚੇ ਕਿਰਾਏ ਤੇ ਉਧਾਰ ਲੈ ਕੇ ਰਹਿੰਦੇ ਰਹੇ ਹਨ। ਉਹ ਗਰੀਬ ਘਰਾਂ ਦੇ ਖਿਡਾਰੀ ਹਨ। ਦੂਜਾ, ਗੌਰਮਿੰਟ ਸਕੂਲ ਅਤੇ ਕਾਲਜਾਂ ਵਿੱਚ ਹਾਲੇ ਵੀ ਟਰਾਇਲ ਨਹੀਂ ਲਏ ਗਏ ਹਨ। ਇਸ ਮਹਿਕਮੇ ਨੂੰ ਬੜੀ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ। ਆਪਾਂ ਨੌਜਵਾਨਾਂ ਦੀ ਤੰਦਰੁਸਤੀ ਦੀ ਗੱਲ ਕਰਦੇ ਹਾਂ। ਜੇ ਖੇਡਾਂ ਦੇ ਆਪਣੇ ਕੋਈ ਪ੍ਰਬੰਧ ਨਹੀਂ ਹਨ, ਟਰਾਇਲ ਵੀ ਲੇਟ ਹੋ ਜਾਂਦੇ ਹਨ, ਚਾਹੇ ਕਿਸੇ ਕਾਰਨ ਵੀ ਤਾਂ ਫਿਰ ਮੈਂ ਤਾਂ ਇਹੀ ਸਮਝਦਾ ਹਾਂ ਕਿ ਸਰਕਾਰ ਦਾ ਧਿਆਨ ਨੌਜਵਾਨਾਂ ਪ੍ਰਤੀ ਤੇ ਖੇਡ ਡਿਪਾਰਮੈਂਟ ਪ੍ਰਤੀ ਗੰਭੀਰਤਾ ਵਾਲਾ ਨਹੀਂ ਹੈ।

**ਖੇਡ ਮੰਤਰੀ:** ਸਪੀਕਰ ਸਾਹਿਬ, ਮੈਂ ਆਪਣੇ ਸਾਥੀ ਨੂੰ ਤੁਹਾਡੇ ਰਾਹੀਂ ਇਹ ਦੱਸਣਾ ਚਾਹਾਂਗਾ ਕਿ ਜਦੋਂ ਮਾਹੌਲ ਸਾਰੇ ਮੁਲਕ ਦੇ ਵਿੱਚ ਇਲੈਕਸ਼ਨ ਦਾ ਬਣਿਆ ਹੁੰਦਾ ਹੈ। ਮੈਨੂੰ ਪਤਾ ਹੈ ਕਿ ਮੇਰੇ ਕਿੰਨੇ ਹੀ ਮੁਲਾਜ਼ਮ, ਸਾਡੇ ਕੋਚਿਜ਼ ਸੀ ਜਾਂ ਸਾਡੇ ਜਿਹੜੇ ਡੀ.ਐਸ.ਓ. ਸੀ, ਉਹ ਸਾਰੇ Election ਦੇ process ਦੇ ਵਿੱਚ ਇਨਵਾਲਵ ਸਨ। ਕਿਉਂਕਿ ਉਦੋਂ ਸਰਕਾਰ ਦੀ....(ਵਿਘਨ)

**ਸਰਦਾਰ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ...

**ਮਾਨਯੋਗ ਸਪੀਕਰ:** ਇਹ ਕਾਲ ਅਟੈਂਸ਼ਨ ਹੈ ਜੀ। ਟੀਨੂ ਜੀ, ਕਾਲ ਅਟੈਂਸ਼ਨ ਹੈ, ਜੀ। don't interrupt.

**ਖੇਡ ਮੰਤਰੀ:** ਟੀਨੂ ਜੀ, ਤੁਸੀਂ ਪਹਿਲਾਂ ਆਰਾਮ ਨਾਲ ਗੱਲ ਸੁਣ ਲਓ ਫਿਰ ਮੈਨੂੰ ਦੱਸੋ। ਮੈਂ ਇੱਥੇ ਹੀ ਹਾਂ। ਕਿਤੇ ਨਹੀਂ ਚੱਲਿਆ। 21 ਮਈ ਨੂੰ ਇਨ੍ਹਾਂ ਨੇ ਵੋਟਿੰਗ ਦੱਸੀ ਹੈ। ਇਨ੍ਹਾਂ ਨੂੰ ਇਹ ਨਹੀਂ ਪਤਾ ਕਿ code of conduct ਉਸ ਤੋਂ ਬਾਅਦ ਤੱਕ ਚੱਲਦਾ ਹੈ। ਰਿਜ਼ਲਟ 23 ਮਈ ਨੂੰ ਆਏ ਹਨ।ਸਪੀਕਰ ਸਾਹਿਬ, ਇਨ੍ਹਾਂ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਨਹੀਂ ਕਿ ਸਵੇਰੇ ਮੈਦਾਨ ਵਿੱਚ ਆ ਜਾਓ ਤੇ ਤੁਸੀਂ ਉਥੇ ਟਰਾਇਲ ਕਰ ਲਓ। There are so many norms, there are so many technicalities involved in that ਕਿ ਜਦੋਂ ਅਸੀਂ ਟਰਾਇਲ ਕਰਦੇ ਹਾਂ ਤਾਂ it is not that DSO ਆ ਗਿਆ ਤੇ ਬੱਚਿਆਂ ਨੂੰ ਭਜਾ ਦਿੱਤਾ ਜਾਂ ਉਨ੍ਹਾਂ ਨੂੰ ਵਾਲੀਵਾਲ ਖਿਡਾ ਦਿੱਤੀ ਕਿ ਬਈ ਤੂੰ ਸਿਲੈਕਟ ਹੈ ਤੇ ਤੂੰ ਸਿਲੈਕਟ ਨਹੀਂ ਹੈ। ਇਸ ਸਭ ਕੁਝ ਲਈ ਇੱਕ ਸਿਸਟਮ ਕਰੀਏਟ ਕਰਨਾ ਪੈਂਦਾ ਹੈ।

**ਮਾਨਯੋਗ ਸਪੀਕਰ:** ਸੋਢੀ ਸਾਹਿਬ, ਤੁਸੀਂ ਬਹੁਤ ਲੰਬਾ ਜਵਾਬ ਦੇਈ ਜਾਂਦੇ ਹੋ।

**ਖੇਡ ਮੰਤਰੀ:** ਸਪੀਕਰ ਸਾਹਿਬ, ਮੈਂ ਤਾਂ ਇਨ੍ਹਾਂ ਨੂੰ ਦੱਸਦਾ ਹਾਂ ਕਿ ਕਿਸ ਸਭ ਦੀ ਵਜ੍ਹਾ ਨਾਲ ਇਹ ਡਿਲੇਅ ਹੋ ਗਿਆ ਹੈ। ਉਸ ਤੋਂ ਬਾਅਦ ਐਡਵਰਟਾਈਜ਼ਮੈਂਟ ਦੇ ਦਿੱਤੀ ਗਈ ਹੈ ਤੇ now the trials are there. ਅਸੀਂ Day Scholars ਵੀ ਕਰ ਰਹੇ ਹਾਂ ਅਤੇ ਰੈਜ਼ੀਡੈਂਸ਼ੀਅਲ ਵੀ, ਜਿੰਨੀ ਸਾਡੇ ਕੋਲ ਕਪੈਸਿਟੀ ਹੈ, ਉਸ ਲਈ ਅਸੀਂ ਸਭ ਕਰ ਰਹੇ ਹਾਂ। ਦੂਜਾ, ਇਨ੍ਹਾਂ ਨੇ ਪੁੱਛਿਆ ਹੈ ਕਿ ਜਿਹੜਾ ਪੈਸਾ ਦੋ ਮਹੀਨਿਆਂ ਦੇ ਵਿੱਚ ਨਹੀਂ ਲੱਗਿਆ, ਉਨ੍ਹਾਂ ਨੂੰ ਕੀ ਕੰਪਨਸੇਟ ਕੀਤਾ ਜਾਵੇਗਾ। ਉਨ੍ਹਾਂ ਦੀ ਕੰਪਨਸੇਸ਼ਨ ਇਹ ਹੈ ਕਿ ਤੁਸੀਂ ਮੈਨੂੰ ਲਿਸਟ ਬਣਾ ਕੇ ਦਿਓ ਜਿਹੜੇ ਬੱਚੇ ਇਸ ਸਮੇਂ ਦੌਰਾਨ ਬਾਹਰ ਰਹੇ ਹਨ। ਮੇਰੀ knowledge ਵਿੱਚ ਤਾਂ ਕੋਈ ਐਸੇ ਬੱਚੇ ਨਹੀਂ ਹਨ ਕਿ ਜਿਨ੍ਹਾਂ ਨੇ ਬਾਹਰ ਰਹਿ ਕੇ ਕੁਝ ਅਜਿਹਾ ਕੀਤਾ ਹੋਵੇ। ਅਸੀਂ ਸਾਰੇ

ਬੱਚਿਆਂ ਨੂੰ totally consume ਕੀਤਾ ਹੋਇਆ ਹੈ। We are providing them the residential and also the diet money.

**ਮਾਨਯੋਗ ਸਪੀਕਰ:** ਮੰਤਰੀ ਜੀ ਕਹਿੰਦੇ ਜੇਕਰ ਤੁਹਾਡੇ ਧਿਆਨ ਵਿੱਚ ਹੈ ਤਾਂ ਦੱਸ ਦਿਓ। ਟੀਨੂ ਜੀ, ਇੱਕੋ ਹੀ ਸਪਲੀਮੈਂਟਰੀ ਹੁੰਦਾ ਹੈ, ਪਹਿਲਾਂ ਤਾਂ ਇਸ ਗੱਲ ਨੂੰ ਸਮਝ ਲਓ। ਤੁਹਾਡਾ ਤੀਜਾ ਸਪਲੀਮੈਂਟਰੀ ਹੈ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਜੇਕਰ ਕੋਈ ਲਿਸਟ ਹੈ ਜਿਹੜੇ ਬੱਚੇ ਉਸ ਸਮੇਂ ਦੌਰਾਨ ਕਿਰਾਏ ਤੇ ਰਹੇ ਹਨ, ਮੈਨੂੰ ਬਣਾ ਕੇ ਦਿਓ।

**ਮਾਨਯੋਗ ਸਪੀਕਰ:** ਉਹ ਕਹਿੰਦੇ ਜੇ ਤੁਹਾਡੇ ਧਿਆਨ ਵਿੱਚ ਹੈ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਮੇਰੇ ਇੱਕਲੇ ਦੇ ਧਿਆਨ ਵਿੱਚ ਨਹੀਂ ਹੈ। ਇਹ ਅਖਬਾਰਾਂ ਵਿੱਚ ਆਇਆ ਹੈ। ਫੋਟੋ ਲੱਗੀਆਂ ਹਨ। ਤੁਸੀਂ ਆਪਣੇ ਮਹਿਕਮੇ ਦੀ ਡਿਊਟੀ ਲਗਾਓ, ਅਸੀਂ ਉਨ੍ਹਾਂ ਦੀ ਮਦਦ ਕਰਾਂਗੇ ਤੇ ਉਨ੍ਹਾਂ ਬੱਚਿਆਂ ਨੂੰ ਕੰਪਨਸੇਟ ਕਰੋ ਜੀ। ਮੰਤਰੀ ਜੀ, ਸਪੋਰਟਸ ਕਾਲਜ ਆਪਣੇ ਪੰਜਾਬ ਦਾ ਬੜਾ ਵੱਡਾ ਤੇ ਮਸ਼ਹੂਰ ਕਾਲਜ ਹੈ। ਅਸੀਂ ਉਥੋਂ ਇੰਟਰਨੈਸ਼ਨਲ ਖਿਡਾਰੀ ਪੈਦਾ ਕੀਤੇ ਹਨ। ਉਸ ਦੇ ਅੰਦਰ 5-6 ਗੇਮਾਂ ਦੇ ਇੰਨਡੋਰ ਸਟੇਡੀਅਮ ਬਣਨੇ ਸੀ, ਉਸ ਦਾ ਕੰਮ ਹਾਲੇ ਵੀ ਬੰਦ ਹੈ। ਜਿਹੜਾ ਪੈਸਾ ਤੁਸੀਂ ਜਾਰੀ ਕਰਨਾ ਸੀ, ਉਹ ਜਾਰੀ ਨਹੀਂ ਹੋਇਆ ਹੈ। ਪਿੱਛੇ ਤੁਹਾਡੇ ਡਿਪਾਰਟਮੈਂਟ ਦੇ ਸੈਕਟਰੀ ਸਾਹਿਬ ਦੀ ਚਿੱਠੀ ਗਈ ਸੀ, ਬਈ ਜ਼ਮੀਨ ਦਾ ਪ੍ਰਬੰਧ ਕਰੋ ਕਿ ਇਥੇ ਕੋਈ ਕੰਪਲੈਕਸ ਬਣਾਉਣਾ ਹੈ। ਹੋਰ ਨੂੰ ਛੱਡੋ ਜਿਹੜਾ ਆਪਣੇ ਕੋਲ ਸਪੋਰਟਸ ਕਾਲਜ ਹੈ, ਉਸ ਨੂੰ ਪਹਿਲਾਂ ਚੰਗੀ ਤਰ੍ਹਾਂ ਚਲਾ ਲਓ। ਆਪਾਂ ਨੂੰ ਚੰਗੇ ਖਿਡਾਰੀ ਮਿਲ ਜਾਣਗੇ।

**ਮਾਨਯੋਗ ਸਪੀਕਰ:** ਚਲੋ, ਬੈਠੋ ਜੀ, ਬੈਠੋ। ਸਰਦਾਰ ਪਰਗਟ ਸਿੰਘ ਕੁਝ ਕਹਿਣਾ ਚਾਹੁੰਦੇ ਸੀ। ਹਾਂ ਜੀ, ਦੱਸੋ। Olympian ਖੜ੍ਹੇ ਹਨ।

**ਸਰਦਾਰ ਪਰਗਟ ਸਿੰਘ:** ਸਪੀਕਰ ਸਾਹਿਬ, ਮੈਂ ਸਪੋਰਟਸ ਤੇ ਥੋੜ੍ਹਾ ਜਿਹਾ ਬੋਲ ਲਵਾਂ ਜੀ। ਸਪੀਕਰ ਸਾਹਿਬ, ਤੁਹਾਡੇ ਮੈਂ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ, ਅਸਲੀ ਗੱਲ ਇਹ ਹੈ ਕਿ ਜਨਵਰੀ, ਫਰਵਰੀ ਵਿੱਚ ਟਰਾਇਲ ਹੁੰਦੇ ਹਨ, ਕਿਉਂਕਿ ਬੱਚਿਆਂ ਦੀ ਕਲਾਸਾਂ ਅਪਰੈਲ ਵਿੱਚ ਸ਼ੁਰੂ ਹੁੰਦੀਆਂ ਹਨ। ਇਸ ਮਹਿਕਮੇ ਦੀ ਬਦਕਿਸਮਤੀ ਇਹ ਹੈ ਕਿ ਥੱਲੇ ਕੋਈ ਪ੍ਰੈਕਟੀਕਲ ਕੰਮ ਨਹੀਂ ਹੈ। Reality ਇਹ ਹੈ। ਅਸੀਂ ਸਿਰਫ ਕਾਗਜ਼ਾਂ, ਪੱਤਰਾਂ ਵਿੱਚ ਜ਼ਿਆਦਾ ਇਹ ਮਹਿਕਮਾ ਚਲਾ ਰਹੇ ਹਾਂ। ਅੱਜ ਦੀ ਤਾਰੀਖ ਦੇ ਵਿੱਚ ਇਸ ਡਿਪਾਰਟਮੈਂਟ ਕੋਲ ਇੱਕ ਨਿੱਕਰ ਖਰੀਦਣ ਜੋਗਾ ਟੈਂਡਰ ਨਹੀਂ ਹੈ।

Under Print
Not for Legal/Official use

**ਸ਼੍ਰੀ ਪਵਨ ਕੁਮਾਰ ਟੀਨੂ (ਬੈਠੇ-ਬੈਠੇ)**: ਸ਼ੇਮ ਸ਼ੇਮ।

**ਸਰਦਾਰ ਪਰਗਟ ਸਿੰਘ:** ਸਪੀਕਰ ਸਾਹਿਬ, ਇਹ ਅਨਫਾਰਚੂਨੇਟ ਹੈ, ਕਿਉਂਕਿ ਇਹ ਮੇਰੇ ਸੀਨੀਅਰ ਵੀ ਹਨ, ਸਾਡੇ ਤੋਂ ਵਧੀਆ ਪਲੇਅਰ ਵੀ ਰਹੇ ਹਨ। ਲੇਕਿਨ ਮੰਤਰੀ ਸਾਹਿਬ ਅਸੀਂ ਇਸ ਨੂੰ ਥੋੜ੍ਹਾ ਜਿਹਾ ਪ੍ਰੈਕਟੀਕਲ ਲੈਵਲ ਤੇ ਲੈ ਲਈਏ ਤਾਂ ਕਿ ਜਿਹੜੀ ਸਾਡੀ ਆਉਣ ਵਾਲੀ ਜੇਨਰੇਸ਼ਨ ਹੈ, ਉਹ ਸਾਡੇ ਤੋਂ ਕੁਝ ਨਾ ਕੁਝ ਆਸ ਰੱਖਦੀ ਹੈ, ਤਾਂ ਆਪਾਂ ਉਸ ਤੇ ਪਹਿਰਾ ਦੇ ਸਕੀਏ।

**ਮਾਨਯੋਗ ਸਪੀਕਰ:** ਧੰਨਵਾਦ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਇੱਕ ਮਿੰਟ ਬੋਲਣ ਦਿਓ ਜੀ।

**ਮਾਨਯੋਗ ਸਪੀਕਰ:** ਇਸ ਵਿੱਚ ਨਹੀਂ ਹੁੰਦਾ ਹੈ ਜੀ, ਇਸ ਵਿੱਚ ਸਪਲੀਮੈਂਟਰੀ ਨਹੀਂ ਹੁੰਦਾ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਜ਼ਿਆਦਾ ਕੁਝ ਨਹੀਂ ਬੋਲਣਾ ਹੈ, ਇਹ ਸਪਲੀਮੈਂਟਰੀ ਨਹੀਂ ਹੈ ਜੀ।

**ਮਾਨਯੋਗ ਸਪੀਕਰ:** ਸਪਲੀਮੈਂਟਰੀ ਇਸ ਵਿੱਚ ਹੁੰਦਾ ਹੀ ਨਹੀਂ ਹੈ, ਨਹੀਂ ਹੁੰਦਾ ਹੈ।

---

## (SERIAL NUMBER 13)

**ਸਰਦਾਰ ਸੁਖਵਿੰਦਰ ਸਿੰਘ ਡੈਨੀ:** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਜੰਡਿਆਲਾ (ਜੰਡਿਆਲਾ ਗੁਰੂ) ਵਿਖੇ ਲੜਕਿਆਂ ਦੇ ਸੀਨੀਅਰ ਸੈਕੰਡਰੀ ਸਕੂਲ ਦੀ ਇਮਾਰਤ ਸੰਕਟਮਈ ਹਾਲਤ ਵਿੱਚ ਹੈ। ਇਸ ਸਕੂਲ ਦੀ ਇਮਾਰਤ ਖਸਤਾ ਹਾਲਤ ਵਿੱਚ ਹੈ ਅਤੇ ਬੈਠਣ ਵਾਲੇ ਕਮਰਿਆਂ ਨੂੰ ਪਹਿਲਾਂ ਹੀ ਅਸੁਰੱਖਿਅਤ ਘੋਸ਼ਿਤ ਕੀਤਾ ਜਾ ਚੁੱਕਿਆ ਹੈ। ਹੁਣ, ਜਦੋਂ ਕਿ ਬਾਰਿਸ਼ ਦਾ ਮੌਸਮ ਆਪਣੀ ਸ਼ਿਖਰ ਤੇ ਹੈ ਤਾਂ ਉਥੇ ਕੋਈ ਵੀ ਅਣਸੁਖਾਵੀਂ ਘਟਨਾ ਵਾਪਰ ਸਕਦੀ ਹੈ। ਇਸ ਸਕੂਲ ਵਿੱਚ ਪੜ੍ਹ ਰਹੇ ਬੱਚੇ ਅਤੇ ਉਨ੍ਹਾਂ ਦੇ ਮਾਪੇ ਡਰ ਅਤੇ ਭੈ ਵਿੱਚ ਹਨ ਅਤੇ ਇਸ ਮਾਮਲੇ ਕਰਕੇ ਉਨ੍ਹਾਂ ਵਿੱਚ ਭਾਰੀ ਰੋਸ ਪਾਇਆ ਜਾ ਰਿਹਾ ਹੈ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਲੋਕ ਨਿਰਮਾਣ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ):** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਜੰਡਿਆਲਾ ਗਰੂ ਦਾ ਬੁਆਇਜ਼ ਸਕੂਲ ਹੈ, ਇਹ ਦੋ ਬਿਲਡਿੰਗਜ਼ ਦੇ ਵਿੱਚ ਚਲ ਰਿਹਾ ਹੈ ਅਤੇ ਛੇਵੀਂ ਤੋਂ ਲੈ ਕੇ ਦਸਵੀਂ ਕਲਾਸ ਤੱਕ ਦੇ ਬੱਚਿਆਂ ਦੀਆਂ ਕਲਾਸਾਂ 10 ਕਮਰਿਆਂ ਵਿੱਚ ਲੱਗਦੀਆਂ ਹਨ ਅਤੇ ਉਹ ਦਸ ਕਮਰੇ ਸੇਫ ਹਨ। ਗਿਆਰਵੀਂ ਅਤੇ ਬਾਰ੍ਹਵੀਂ ਕਲਾਸ ਦੇ ਬੱਚਿਆਂ ਦਾ ਜਿਹੜਾ ਵਿੰਗ ਹੈ, ਉਸ ਪਾਸੇ 26 ਕਮਰੇ ਹਨ ਜਿਨ੍ਹਾਂ ਵਿੱਚੋਂ 16 ਕਮਰੇ ਅਨਸੇਫ ਡਿਕਲੇਅਰਡ ਹਨ ਅਤੇ ਉਨ੍ਹਾਂ ਕਮਰਿਆਂ ਵਿੱਚ ਕੋਈ ਕਲਾਸਾਂ ਨਹੀਂ ਲੱਗਦੀਆਂ। ਜਿਹੜੇ ਦਸ ਕਮਰੇ ਸੇਫ ਹਨ, ਉਨ੍ਹਾਂ ਵਿੱਚ ਹੀ ਕਲਾਸਾਂ ਲਗਦੀਆਂ ਹਨ। ਆਉਣ ਵਾਲੇ ਸਮੇਂ ਵਿੱਚ ਉਸ ਸਕੂਲ ਨੂੰ ਨਵੇਂ ਕਮਰਿਆਂ ਦੀ ਉਸਾਰੀ ਵਾਸਤੇ, ਕਮਰੇ ਬਣਾਉਣ ਵਾਸਤੇ ਜਿਹੜੀ ਪੈਸਿਆਂ ਦੀ ਲੋੜ ਹੋਵੇਗੀ ਅਤੇ ਜਿੰਨੀਆਂ ਕਲਾਸਾਂ ਚਲਾਉਣ ਵਾਸਤੇ ਪੈਸਿਆਂ ਦੀ ਲੋੜ ਹੋਵੇਗੀ, ਅਸੀਂ ਉੰਨੇ ਪੈਸਿਆਂ ਦੀ ਨਬਾਰਡ ਦੇ ਪ੍ਰੋਜੈਕਟ ਵਿੱਚ ਮਨਜ਼ੂਰੀ ਲੈ ਰਹੇ ਹਾਂ ਅਤੇ ਇਸ ਨੂੰ ਅਸੀਂ ਉਸ ਵਿੱਚ ਪਾ ਕੇ ਪੂਰਾ ਕਰਵਾ ਦਿਆਂਗੇ।

**ਮਾਨਯੋਗ ਸਪੀਕਰ:** ਇਹ ਕਹਿੰਦੇ ਹਨ ਕਿ ਨਬਾਰਡ ਦੇ ਪੈਸਿਆਂ ਵਿੱਚੋਂ ਪੂਰਾ ਕਰਵਾ ਦਿਆਂਗੇ।

**ਸਰਦਾਰ ਸੁਖਵਿੰਦਰ ਸਿੰਘ ਡੈਨੀ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮਾਨਯੋਗ ਮੁੱਖ ਮੰਤਰੀ ਸਾਹਿਬ, ਔਰ ਸਾਡੇ ਮਾਨਯੋਗ ਸਿੱਖਿਆ ਮੰਤਰੀ ਜੀ ਦੇ ਧਿਆਨ ਵਿੱਚ ਲੈ ਕੇ ਆਉਣਾ ਚਾਹੁੰਦਾ ਹਾਂ ਕਿ ਇਸ ਸਰਕਾਰੀ ਸਕੂਲ ਨੇ ਪੰਜਾਬ ਵਿੱਚ ਬੜੀਆਂ ਨਾਮਵਰ ਹਸਤੀਆਂ ਪੈਦਾ ਕੀਤੀਆਂ ਹਨ, ਜਿਨ੍ਹਾਂ ਵਿੱਚੋਂ ਸਾਡੇ ਮਾਨਯੋਗ ਪੰਜਾਬ ਹਰਿਆਣਾ ਹਾਈਕੋਰਟ ਦੇ ਚੀਫ ਜਸਟਿਸ ਸ਼੍ਰੀ ਡੀ.ਕੇ. ਜੈਨ ਸਾਹਿਬ, ਇਸੇ ਸਕੂਲ ਤੋਂ ਪਾਸਆਊਟ ਹਨ, ਸਾਇੰਸ ਸਿਟੀ ਕਪੂਰਥਲਾ ਦੇ ਡਾਇਰੈਕਟਰ ਅਤੇ ਬਹੁਤ ਵੱਡੇ ਵਿਗਿਆਨੀ ਸਰਦਾਰ ਰਘਬੀਰ ਸਿੰਘ ਖੰਡਪੁਰ ਵੀ ਇਸੇ ਸਕੂਲ ਤੋਂ ਪਾਸਆਊਟ ਸਨ, ਇਸ ਪਵਿੱਤਰ ਔਰ ਅਜ਼ੀਮ ਸਦਨ ਦੇ ਦੋ ਵਾਰ ਮੈਂਬਰ ਰਹੇ ਅਤੇ ਤਿੰਨ ਵਾਰੀ ਕੈਬਨਿਟ ਮੰਤਰੀ ਦੇ ਰੂਪ ਵਿੱਚ ਜਿਨ੍ਹਾਂ ਨੇ ਪੰਜਾਬ ਦੇ ਲੋਕਾਂ ਦੀ ਸੇਵਾ ਨਿਭਾਈ ਸਵਰਗੀਯ ਸਰਦਾਰ ਸਰਦੂਲ ਸਿੰਘ ਬੰਡਾਲਾ ਜੋ ਮੇਰਾ ਪਿਤਾ ਜੀ ਸਨ, ਉਹ ਵੀ ਇਸ ਸਕੂਲ ਦੇ ਪਾਸਆਊਟ ਸਨ। ਸਰ, ਅੱਜ ਅਫਸੋਸ ਨਾਲ ਇਹ ਕਹਿਣਾ ਪੈ ਰਿਹਾ ਹੈ ਕਿ ਇਸ ਬਿਲਡਿੰਗ ਦੀ ਹਾਲਤ ਅੱਜ ਬਹੁਤ ਖਸਤਾ ਤੇ ਤਰਸਯੋਗ ਹੈ। ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਯੋਗ ਅਗਵਾਈ ਵਿੱਚ ਸਿੱਖਿਆ ਦੇ ਖੇਤਰ ਵਿੱਚ ਬਹੁਤ ਵੱਡੇ ਉਪਰਾਲੇ ਕੀਤੇ ਗਏ ਹਨ। ਮੈਂ ਆਸ ਔਰ ਉਮੀਦ ਨਾਲ ਸਿੰਗਲਾ ਸਾਹਿਬ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਲਦੀ ਤੋਂ ਜਲਦੀ ਇਸ ਬਿਲਡਿੰਗ ਦੀ ਨਵੀਂ ਉਸਾਰੀ ਕੀਤੀ ਜਾਵੇ, ਜਿਸ ਨੂੰ ਪਿਛਲੇ ਸਾਲ ਪੀ.ਡਬਲਿਊ.ਡੀ. ਵਿਭਾਗ ਨੇ ਮਿਤੀ 11.07.2018 ਨੂੰ ਸਮੁੱਚੀ ਬਿਲਡਿੰਗ ਨੂੰ ਅਨਸੇਫ ਡਿਕਲੇਅਰ

ਕੀਤਾ ਹੈ। ਇਹ ਬਹੁਤ ਜ਼ਰੂਰੀ, ਅਤਿ ਸੰਵੇਦਨਸ਼ੀਲ ਅਤੇ ਚਿੰਤਾ ਦਾ ਵਿਸ਼ਾ ਹੈ, ਇਸ ਬਿਲਡਿੰਗ ਦੀ ਨਵੀਂ ਉਸਾਰੀ ਕਰਵਾ ਕੇ ਇਸ ਨੂੰ ਸੇਫ ਐਲਾਨਿਆ ਜਾਵੇ।

**ਮੰਤਰੀ:** ਸਰ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਇਸ ਹਾਊਸ ਵਿੱਚ ਇਸ ਗੱਲ ਦਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਵੀ ਤਰ੍ਹਾਂ ਦੀ ਉਸਾਰੀ ਕਹਿਣਗੇ, ਉਸੀ ਤਰੀਕੇ ਦੀ ਹੋ ਜਾਵੇਗੀ। ਪਹਿਲਾਂ ਇਨ੍ਹਾਂ ਨੇ ਜੋ ਮੇਰੇ ਪ੍ਰੀਡਿਸੈਸਰ ਸਿੱਖਿਆ ਮੰਤਰੀ ਜੀ ਕੋਲ ਆਪਣੀ ਗੱਲ ਰੱਖੀ ਸੀ ਤਾਂ ਹੀ ਇਸ ਵਿਭਾਗ ਨੇ, ਪਿਛਲੇ ਸਿੱਖਿਆ ਮੰਤਰੀ ਜੀ ਨੇ ਇਸ ਪ੍ਰੋਜੈਕਟ ਨੂੰ ਨਬਾਰਡ ਦੇ ਅਧੀਨ ਉਸ ਵਿੱਚ ਇਨਕਲੂਡ ਕਰਨ ਵਾਸਤੇ, ਪੈਸੇ ਦੀ ਮਨਜ਼ੂਰੀ ਕਰਨ ਵਾਸਤੇ ਰੱਖਿਆ ਸੀ। ਇਸੇ ਕਰਕੇ ਮੈਂ ਇਹ ਕਿਹਾ ਹੈ ਕਿ ਇਸ ਤੋਂ ਇਲਾਵਾ ਹੋਰ ਵੀ ਜੇ ਕੋਈ ਕੰਪਿਊਟਰ ਲੈਬ ਦੇਣ ਦੀ ਗੱਲ ਹੋਵੇ ਜਾਂ ਲਾਇਬ੍ਰੇਰੀ ਦੇਣ ਦੀ ਗੱਲ ਹੋਵੇ, ਤਾਂ ਉਹ ਵੀ ਆਉਣ ਵਾਲੇ ਸਮੇਂ ਵਿੱਚ ਦੇ ਦਿਆਂਗੇ ਜੀ।

**Mr. Speaker:** Thank You, Singla Sahib. Manuke Ji.

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਮੈਂ ਤੁਹਾਡੇ ਤੋਂ ਇੱਕ ਲਾਈਨ ਬੋਲਣ ਲਈ ਪਹਿਲਾਂ ਪੁੱਛਣਾ ਚਾਹੁੰਦੀ ਹਾਂ।

**ਮਾਨਯੋਗ ਸਪੀਕਰ:** ਨਹੀਂ, ਕਾਲ ਅਟੈਨਸ਼ਨ ’ਤੇ ਬੋਲੋ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਨਹੀਂ ਸਰ, ਅਸੀਂ ਕੋਈ ਵੀ ਪੁਲੀਟੀਕਲ ਗੱਲ ਨਹੀਂ ਕਰਨੀ ਹੈ। ਹਲਕਾ ਜਗਰਾਓਂ ਤੋਂ ਇੱਕ ਕੁੜੀ ਸਿਮਰਨਪ੍ਰੀਤ ਕੌਰ ਬਾਕਸਿੰਗ ਵਿੱਚ ਪੰਜਾਬ ਦਾ ਨਾਂ ਰੋਸ਼ਨ ਕਰ ਰਹੀ ਹੈ। ਉਹ ਓਲੰਪਿਕ ਦੇ ਟ੍ਰਾਇਲ ਦੇ ਰਹੀ ਹੈ, ਉਹ ਬਹੁਤ ਹੀ ਗਰੀਬ ਘਰ ਦੀ ਕੁੜੀ ਹੈ। ਮੰਤਰੀ ਸਾਹਿਬ ਇੱਥੇ ਨਹੀਂ ਹਨ, ਮੁੱਖ ਮੰਤਰੀ ਸਾਹਿਬ ਵੀ ਨਹੀਂ ਹਨ, ਜੇ ਆਪਾਂ ਥੋੜ੍ਹਾ ਜਿਹਾ ਉਸ ਨੂੰ ਇੱਕ ਲੈਟਰ ਵੀ ਭੇਜ ਦਿਆਂਗੇ ਤਾਂ ਉਸ ਨਾਲ ਸਾਡੇ ਬੱਚਿਆਂ ਨੂੰ ਇੰਨੀ ਆਸ ਹੋ ਜਾਵੇਗੀ ਕਿ ਸਾਨੂੰ ਸਾਡੀ ਸਰਕਾਰ ਦੇਖਦੀ ਹੈ।

**ਮਾਨਯੋਗ ਸਪੀਕਰ:** ਸ਼੍ਰੀ ਬ੍ਰਹਮ ਮਹਿੰਦਰਾ ਜੀ, ਤੁਸੀਂ ਇਸ ਨੂੰ ਦੇਖ ਲੈਣਾ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਠੀਕ ਹੈ ਜੀ।

**ਮਾਨਯੋਗ ਸਪੀਕਰ:** ਠੀਕ ਹੈ, ਜੀ। ਅਗਲੀ ਕਾਲ ਅਟੈਨਸ਼ਨ।

---

**(SERIAL NO. 14)**

**1. ਸ਼੍ਰੀਮਤੀ ਸਰਵਜੀਤ ਕੌਰ, ਐਮ.ਐਲ.ਏ.**
**2. ਸ਼੍ਰੀ ਅਮਨ ਅਰੋੜਾ, ਐਮ.ਐਲ.ਏ.:**

ਸ਼੍ਰੀਮਾਨ ਜੀ, ਅਸੀਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦੇ ਹਾਂ, ਅਰਥਾਤ ਪੰਜਾਬ ਦੀਆਂ ਜੇਲ੍ਹਾਂ ਵਿਚ ਬਹੁਤ ਸਾਰੀਆਂ ਅਣਸੁਖਾਵੀਆਂ ਘਟਨਾਵਾਂ ਵਾਪਰ ਰਹੀਆਂ ਹਨ ਜਿਵੇਂ ਕਿ ਕੁਝ ਦਿਨ ਪਹਿਲਾਂ ਹੀ ਜੇਲ੍ਹ ਵਿਚ ਗੁਰਪਿੰਦਰ ਸਿੰਘ ਜੋ ਕਿ 527 ਕਿਲੋ ਚਿੱਟੇ ਨਸ਼ੇ ਦੇ ਸਬੰਧ ਵਿਚ ਨਾਭਾ ਜੇਲ੍ਹ ਵਿਚ ਬੰਦ ਸੀ, ਦੀ ਡਾਕਟਰੀ ਸਹੂਲਤ ਦੀ ਘਾਟ ਕਾਰਨ ਅਚਾਨਕ ਮੌਤ ਹੋ ਗਈ ਅਤੇ ਇਸੇ ਤਰ੍ਹਾਂ ਲੁਧਿਆਣਾ ਸੈਂਟਰਲ ਜੇਲ੍ਹ ਵਿਚ ਇੱਕ ਲੜਕੇ ਦੀ ਮੌਤ ਹੋਣ ਕਾਰਨ ਉੱਥੇ ਪੁਲਿਸ ਅਤੇ ਕੈਦੀਆਂ ਦੀਆਂ ਝੜੱਪਾਂ ਹੋਈਆਂ ਸਨ। ਕਈ ਕੈਦੀ ਉੱਥੋਂ ਬੱਚ ਕੇ ਭੱਜਣ ਦੀ ਕੋਸ਼ਿਸ਼ ਕਰ ਰਹੇ ਸਨ ਪਰ ਫੜ ਲਏ ਗਏ ਅਤੇ ਇਸੇ ਤਰ੍ਹਾਂ ਦੀਆਂ ਕਈ ਹੋਰ ਘਟਨਾਵਾਂ ਜੇਲ੍ਹਾਂ ਵਿਚ ਹੋ ਰਹੀਆਂ ਹਨ। ਜਿਸ ਦੇ ਫਲਸਰੂਪ ਕਈ ਮੌਤਾਂ ਵੀ ਹੋਈਆਂ ਹਨ। ਪੰਜਾਬ ਦੇ ਲੋਕਾਂ ਦਾ ਜੇਲ ਪ੍ਰਸ਼ਾਸਨ ਤੋਂ ਵਿਸ਼ਵਾਸ ਉੱਠ ਰਿਹਾ ਹੈ ਅਤੇ ਲੋਕਾਂ ਵਿੱਚ ਭਾਰੀ ਬੇਚੈਨੀ ਪਾਈ ਜਾ ਰਹੀ ਹੈ। ਲੋਕੀ ਜਾਣਨਾ ਚਾਹੁੰਦੇ ਹਨ ਕਿ ਅਜਿਹੀਆਂ ਘਟਨਾਵਾਂ ਤੋਂ ਬਾਅਦ ਸਰਕਾਰ ਨੇ ਕੀ ਪੁਖਤਾ ਪ੍ਰਬੰਧ ਕੀਤੇ ਹਨ ਕਿ ਇਹ ਮੁੜ ਨਾ ਵਾਪਰ ਸਕੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

**ਸਹਿਕਾਰਤਾ, ਜੇਲ੍ਹਾਂ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਮਾਨਯੋਗ ਸਪੀਕਰ ਸਾਹਿਬ, ਪੰਜਾਬ ਦੇ ਵਿੱਚ 9 ਸੈਂਟਰਲ ਜੇਲ੍ਹਾਂ ਹਨ, 10 ਡਿਸਟ੍ਰਿਕਟ ਜੇਲ੍ਹਾਂ ਹਨ, 5 ਸਬ-ਜੇਲ੍ਹਾਂ ਅਤੇ ਇੱਕ ਟਰੇਨਿੰਗ ਸਕੂਲ ਹੈ। ਇਨ੍ਹਾਂ ਵਿੱਚ ਸਾਡੇ ਕੋਲ ਟੋਟਲ 23488 ਦੀ ਕਪੈਸਿਟੀ ਹੈ ਅਤੇ ਇਸ ਵੇਲੇ ਸਾਡੇ ਕੋਲ 23033 ਕੈਦੀ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਲ ਦੇ ਵਿੱਚ ਲਗਭੱਗ ਇੱਕ ਲੱਖ ਪ੍ਰੀਜ਼ਨਰਸ ਨੂੰ ਅਸੀਂ ਜੇਲ੍ਹ ਵਿੱਚ ਐਡਮਿੱਟ ਕਰਦੇ ਹਾਂ ਜਾਂ ਉਨ੍ਹਾਂ ਨੂੰ ਛੱਡਦੇ ਹਾਂ। ਜਿਹੜੀ ਇਨ੍ਹਾਂ ਨੇ ਲੁਧਿਆਣਾ ਜੇਲ੍ਹ ਦੀ ਗੱਲ ਕੀਤੀ ਹੈ, ਉੱਥੇ ਵਾਕਿਆ 11 ਵਜੇ ਹੀ ਸ਼ੁਰੂ ਹੋਇਆ ਸੀ, ਪਹਿਲਾਂ ਸੁਪਰਡੰਟ ਜੇਲ੍ਹ ਸਟਾਫ ਨਾਲ ਗੱਲ ਕਰਦਾ ਰਿਹਾ। ਉਸ ਤੋਂ ਬਾਅਦ ਸਵਾ ਕੁ 12 ਵਜੇ ਉੱਥੇ riots ਸਟਾਰਟ ਹੋਏ ਅਤੇ ਅਸੀਂ ਕੋਈ ਪੌਣੇ 2 ਵਜੇ ਉਸ ਤੇ ਕੰਟਰੋਲ ਕਰ ਲਿਆ। ਤੁਹਾਡੀ ਗੱਲ ਬਿਲਕੁਲ ਠੀਕ ਹੈ ਕਿ ਉਨ੍ਹਾਂ ਨੇ ਭੱਜਣ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਵਿੱਚੋਂ ਚਾਰ ਫੜੇ ਗਏ ਅਤੇ ਇੱਕ ਅੱਜ ਤੱਕ ਵੀ ਭਗੌੜਾ ਹੈ। ਅਗਲੇ ਦਿਨ ਮੈਂ ਆਪ ਵੀ ਉੱਥੇ ਪਹੁੰਚਿਆ ਔਰ ਮੈਂ ਸਾਰਾ ਕੁਝ ਦੇਖ ਕੇ ਆਇਆ ਹਾਂ। ਜਿਹੜੇ ਕੈਦੀ ਜ਼ਖਮੀ ਹੋਏ ਜਾਂ ਜਿਹੜੇ ਪੁਲਿਸ ਵਾਲੇ ਜ਼ਖਮੀ ਹੋਏ, ਮੈਂ ਉਨ੍ਹਾਂ ਨੂੰ ਵੀ ਜਾ ਕੇ ਮਿਲਿਆ। ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਜੇਲ੍ਹ ਡਿਪਾਰਟਮੈਂਟ ਨੂੰ ਇਹੀ ਸਮਝਿਆ ਹੈ ਕਿ ਇਹ

ਪੁਲਿਸ ਡਿਪਾਰਟਮੈਂਟ ਦਾ ਇਕ ਵਿੰਗ ਹੈ ਨਾ ਕਿ ਇਹ ਇਕ ਸੈਪਰੇਟ ਡਿਪਾਰਟਮੈਂਟ ਹੈ। ਮੈਂ ਇਸ ਬਾਰੇ ਲਿਖ ਕੇ ਭੇਜਿਆ ਹੈ ਕਿ ਇਸ ਨੂੰ ਸੈਪਰੇਟ ਡਿਪਾਰਟਮੈਂਟ ਟਰੀਟ ਕਰਨਾ ਚਾਹੀਦਾ ਹੈ। ਜਿਹੜੀਆਂ ਮੁਸ਼ਕਿਲਾਂ ਮੈਂ ਹੁਣ ਤੱਕ ਕੰਟਰੋਲ ਕੀਤੀਆਂ ਹਨ, ਉਸ ਵਿੱਚ ਪਹਿਲੀ ਗੱਲ ਤਾਂ ਇਹ ਕੀਤੀ ਹੈ ਕਿ ਜਿੰਨੀਆਂ ਵੀ ਜੇਲ੍ਹਾਂ ਹਨ, ਸਭ ਤੋਂ ਪਹਿਲਾਂ ਇਨ੍ਹਾਂ ਦੀ ਵੈਲਫੇਅਰ ਵੱਲ ਧਿਆਨ ਦੇਣਾ ਪਵੇਗਾ। ਆਪਾਂ ਕੈਦੀਆਂ ਨੂੰ ਇਹੀ ਸਮਝਕੇ ਕਿ ਇਹ ਕ੍ਰਿਮੀਨਲ ਹਨ ਅਤੇ ਇਨ੍ਹਾਂ ਨੂੰ ਜੇਲ੍ਹ ਅੰਦਰ ਡੰਡੇ ਨਾਲ ਰੱਖਣਾ ਬਣਦਾ ਹੈ ਪਰ ਇਹ ਗੱਲ ਸਾਨੂੰ ਆਪਣੇ ਦਿਮਾਗ ਵਿੱਚੋਂ ਕੱਢ ਦੇਣੀ ਚਾਹੀਦੀ ਹੈ। ਤਕਰੀਬਨ 5-7 ਜੇਲ੍ਹਾਂ ਦਾ ਜਿਹੜਾ ਮਨਿਸਟਰਜ਼ ਦਾ ਡਿਸਕਰੀਸ਼ਨਰੀ ਫੰਡ ਹੁੰਦਾ ਹੈ, ਮੈਂ ਉਸ ਵਿਚੋਂ ਚਪਾਤੀ ਮਸ਼ੀਨਾਂ ਲਗਾਈਆਂ ਕਿਉਂਕਿ ਜਿਹੜੀ ਰੋਟੀ ਜੇਲ੍ਹ ਅੰਦਰ ਦਿੱਤੀ ਜਾਂਦੀ ਸੀ, ਉਹ ਕੱਚੀ ਹੁੰਦੀ ਸੀ। ਜੇਲ੍ਹਾਂ ਦੇ ਬਾਥਰੂਮਜ਼ ਸਬੰਧੀ ਵੀ ਮੈਂ ਸਾਰੀ ਜਾਣਕਾਰੀ ਮੰਗਵਾ ਲਈ ਹੈ। ਮੈਂ ਵੱਖ-ਵੱਖ ਆਰਗੇਨਾਈਜੇਸ਼ਨਾਂ ਨੂੰ ਵੀ ਕਿਹਾ ਕਿ ਤੁਸੀਂ ਅੱਗੇ ਆਓ ਕਿਉਂਕਿ ਪੈਸੇ ਦੀ ਵੀ ਕਮੀ ਹੈ। ਡਿਪਾਰਟਮੈਂਟ ਨੂੰ ਵੀ ਲਿਖ ਕੇ ਭੇਜਦੇ ਹਾਂ ਪਰ ਕਾਫੀ ਸਮਾਂ ਨਿਕਲ ਜਾਂਦਾ ਹੈ। ਜਿਸ ਦਿਨ ਮੈਂ ਜੁਆਇਨ ਕੀਤਾ ਸੀ, ਉਸ ਦਿਨ ਤੋਂ ਬਾਅਦ ਹੁਣ ਤੱਕ ਕੋਈ 300 ਮੁੰਡਾ ਭਰਤੀ ਕਰਕੇ ਵਾਰਡਨ ਅਤੇ ਹੋਰ ਅਸਾਮੀਆਂ ਤੇ ਰੱਖਿਆ ਹੈ। ਅੱਜ ਵੀ ਸਾਡੇ ਕੋਲ 700 ਮੁਲਾਜ਼ਮ ਘੱਟ ਹਨ, ਉਸ ਵਿਚੋਂ 420 ਅਸਾਮੀਆਂ ਦੀ ਹੋਰ ਮਨਜ਼ੂਰੀ ਮਿਲ ਗਈ ਹੈ। ਸਭ ਤੋਂ ਵੱਡੀ ਗੱਲ ਇਹ ਹੈ ਕਿ ਜੇਲ੍ਹ ਡਿਪਾਰਟਮੈਂਟ ਦੇ ਅੰਦਰ ਇੰਟੈਲੀਜੈਂਸ ਵਿੰਗ ਕੋਈ ਨਹੀਂ ਹੈ ਕਿਉਂਕਿ ਜਿਹੜੀਆਂ ਕੈਦੀਆਂ ਦੀਆਂ ਗੱਲਾਂ ਹਨ ਜਾਂ ਜੇਲ੍ਹ ਅੰਦਰ ਕੀ ਚੱਲ ਰਿਹਾ ਹੈ, ਉਸ ਸਬੰਧੀ ਸਾਡੇ ਕੋਲ ਇਨਪੁਟ ਮਿਲਣੀ ਚਾਹੀਦੀ ਹੈ, ਉਸ ਲਈ ਸੀ.ਐਮ. ਸਾਹਿਬ ਨੂੰ ਅਸੀਂ ਲਿਖ ਕੇ ਭੇਜਿਆ ਹੈ ਕਿ ਸਾਨੂੰ ਇੰਟੈਲੀਜੈਂਸ ਵਿੰਗ ਪਰਮਾਨੈਂਟ ਦਿੱਤਾ ਜਾਵੇ। ਦੂਸਰੀ ਚੀਜ਼ ਇਹ ਕੀਤੀ ਹੈ ਕਿ ਜਿਹੜੇ riots ਵਗੈਰਾ ਹੁੰਦੇ ਹਨ, ਉਸ ਲਈ ਨਾ ਤਾਂ ਸਾਡੇ ਕੋਲ tear gas shells ਹਨ ਅਤੇ ਨਾ ਹੀ ਰਬੜ ਬੁਲਟਸ ਹਨ। ਇਨ੍ਹਾਂ ਚੀਜ਼ਾਂ ਨੂੰ ਕੰਟਰੋਲ ਕਰਨ ਲਈ ਹੁਣ ਸਾਡੇ ਕੋਲ ਇਹ ਸਭ ਕੁਝ ਪਹੁੰਚ ਗਿਆ ਹੈ। ਇੱਕ ਬੜੀ ਵੱਡੀ ਹੈਰਾਨਗੀ ਦੀ ਗੱਲ ਹੈ ਕਿ ਜੇਲ੍ਹਾਂ ਵਿੱਚ ਜਦੋਂ ਮੈਂ ਪਹਿਲੇ ਦਿਨ ਵਿਜ਼ਿਟ ਕਰਨ ਗਿਆ ਅਤੇ ਉਦੋਂ ਤੱਕ ਉੱਥੇ ਤਿੰਨ ਗਨਜ਼ ਪੁਰਾਣੀਆਂ, ਉਹੀ ਉੱਥੇ ਮੌਜੂਦ ਸਨ। ਅਸੀਂ ਉਨ੍ਹਾਂ ਨੂੰ ਟੋਟਲ ਰਿਪਲੇਸ ਕਰ ਦਿੱਤਾ ਹੈ। (ਥੰਪਿੰਗ)

ਦੂਸਰੀ ਚੀਜ਼, ਜਿਹੜਾ ਜੇਲ੍ਹ ਅੰਦਰ ਨਸ਼ਾ ਅੰਦਰ ਜਾਂਦਾ ਹੈ ਜਾਂ ਬਾਹਰ ਆਉਂਦਾ ਹੈ ਤਾਂ ਹੁਣ ਤੱਕ ਅਸੀਂ ਪਟਿਆਲਾ ਜੇਲ੍ਹ ਵਿੱਚੋਂ ਛੇ ਆਦਮੀ including Superintendent Jail, Assistant Superintendent Jail, Deputy Superintendent Jail ਅਤੇ ਵਾਰਡਨ ਆਦਿ ਡਿਸਮਿਸ ਕਰ ਦਿੱਤੇ ਹਨ।(ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਇਹ ਜੇਲ੍ਹ ਵਿੱਚ ਗਲਤ ਕੰਮ ਕਰਦੇ ਰਹੇ, ਇਸ ਲਈ

ਡਿਸਮਿਸ ਕਰ ਦਿੱਤੇ। ਇਸੇ ਤਰ੍ਹਾਂ ਸੁਪਰਡੰਟ ਜੇਲ੍ਹ, ਫਿਰੋਜ਼ਪੁਰ ਜੋ ਕਿ ਦੇਖਣ ਵਿੱਚ ਆਇਆ ਕਿ ਉਹ ਠੀਕ ਕੰਮ ਨਹੀਂ ਕਰ ਰਿਹਾ ਤਾਂ ਉਸ ਨੂੰ ਅਸੀਂ ਸਸਪੈਂਡ ਨਹੀਂ ਡਿਮੋਟ ਕਰ ਦਿੱਤਾ ਤਾਂ ਜੋ ਉਸ ਨੂੰ ਗਲਤ ਕੀਤੇ ਕੰਮਾਂ ਦਾ ਪਤਾ ਲੱਗੇ। ਇੱਕ ਗੱਲ ਹੋਰ ਉਸ ਨੂੰ ਉਸੇ ਜੇਲ੍ਹ ਵਿੱਚ ਡਿਪਟੀ ਸੁਪਰਡੰਟ ਲਗਾਇਆ ਗਿਆ ਤਾਂ ਕਿ ਜਿਹੜੇ ਉਸ ਨੇ ਗਲਤ ਕੰਮ ਕੀਤੇ ਹਨ, ਉਨ੍ਹਾਂ ਦਾ ਉਸ ਨੂੰ ਚੰਗੀ ਤਰ੍ਹਾਂ ਪਤਾ ਲੱਗੇ।ਇਸੇ ਲਈ ਉਸੇ ਜੇਲ੍ਹ ਵਿੱਚ ਡਾਊਨ ਕਰਕੇ ਸਟਾਫ ਹੇਠਾਂ ਲਗਾਇਆ ਗਿਆ। ਤੁਸੀਂ ਅਖਬਾਰਾਂ ਵਿੱਚ ਪੜ੍ਹਿਆ ਹੀ ਹੋਣਾ ਕਿ ਇੱਕ ਆਈ.ਜੀ. ਦੇ ਨਾਲ ਪਟਿਆਲਾ ਜੇਲ੍ਹ ਵਿੱਚ ਸੁਪਰਡੰਟ ਜੇਲ੍ਹ ਮਿਲ ਕੇ ਗਲਤ ਕੰਮ ਕਰਦੇ ਰਹੇ ਤਾਂ ਉਸ ਵਿੱਚ ਸੁਪਰਡੰਟ ਜੇਲ੍ਹ ਨੂੰ ਸਸਪੈਂਡ ਕਰ ਦਿੱਤਾ ਗਿਆ ਅਤੇ ਜਿਹੜੇ ਉਸ ਨਾਲ ਹੋਰ ਮਿਲੇ ਹੋਏ ਸਨ, ਉਨ੍ਹਾਂ ਉੱਤੇ ਐਕਸ਼ਨ ਲਿਆ ਗਿਆ। ਇੱਕ ਗੱਲ ਮੈਂ ਤੁਹਾਨੂੰ ਹੋਰ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਪਿਛਲੇ ਕਈ ਸਾਲਾਂ ਤੋਂ ਆਪਹੁਦਰੇ ਤੁਰੇ-ਫਿਰਦੇ ਰਹੇ ਹਨ, ਉਨ੍ਹਾਂ ਤੇ ਜਿਸ ਵੇਲੇ ਸਖਤਾਈ ਕਰਾਂਗੇ ਜਾਂ ਕੰਟਰੋਲ ਕਰਾਂਗੇ ਤਾਂ ਉਨ੍ਹਾਂ ਨੂੰ ਤਕਲੀਫ ਜ਼ਰੂਰ ਹੋਵੇਗੀ। ਉਨ੍ਹਾਂ ਚੀਜ਼ਾਂ ਨੂੰ ਕੰਟਰੋਲ ਕਰਨ ਲਈ ਮੁੱਖ ਮੰਤਰੀ ਸਾਹਿਬ ਵੱਲੋਂ ਸਾਨੂੰ ਦੋ ਕੰਪਨੀਆਂ ਪੀ.ਏ.ਪੀ. ਦੀਆਂ ਐਕਸਟਰਾ ਪਹੁੰਚ ਗਈਆਂ ਹਨ। ਐਫ.ਐਮ. ਸਾਹਿਬ ਇੱਥੇ ਬੈਠੇ ਹਨ, ਇਨ੍ਹਾਂ ਨੂੰ ਕਿਹਾ ਹੈ ਕਿ ਪੈਸਕੋ ਸਾਡੇ ਕੋਲੋਂ ਵਾਪਸ ਲੈ ਲਈ ਜਾਵੇ । ਇਸੇ ਤਰ੍ਹਾਂ ਜਿਹੜਾ ਮੇਰੇ ਕੋਲ ਛੇ ਮਹੀਨੇ ਦਾ ਰਿਕਾਰਡ ਹੈ, ਉਸ ਮੁਤਾਬਿਕ ਅਸੀਂ 576 ਮੋਬਾਈਲ ਰਿਕਵਰ ਕੀਤੇ ਹਨ ਪਰ ਬਦਕਿਸਮਤੀ ਇਹ ਹੈ ਕਿ ਜਿਹੜੇ ਮੋਬਾਈਲ ਰਿਕਵਰ ਕੀਤੇ ਜਾਂਦੇ ਹਨ, ਉਹ ਫਿਰ ਪੁਲਿਸ ਨੂੰ ਭੇਜੇ ਜਾਂਦੇ ਹਨ ਪਰੰਤੂ ਪੁਲਿਸ ਵੱਲੋਂ ਸਾਨੂੰ ਇਹ ਕਦੀ ਜਾਣਕਾਰੀ ਨਹੀਂ ਆਈ ਕਿ ਕਿਸ ਤਰ੍ਹਾਂ ਇਹ ਮੋਬਾਈਲ ਅੰਦਰ ਭੇਜੇ ਗਏ ਜਾਂ ਕਿਸ ਨੇ ਭੇਜੇ ਅਤੇ ਕਿੱਥੇ ਇਨ੍ਹਾਂ ਮੋਬਾਈਲਾਂ ਤੋਂ ਗੱਲਾਂ ਹੁੰਦੀਆਂ ਰਹੀਆਂ ਹਨ । ਮੈਂ ਚਾਹੁੰਦਾ ਹਾਂ ਕਿ ਇਹ ਜ਼ਰੂਰ ਪਤਾ ਲੱਗਣਾ ਚਾਹੀਦਾ ਹੈ ਕਿਉਂਕਿ ਜੇਕਰ ਅਜਿਹਾ ਕੰਮ ਸਾਡੇ ਡਿਪਾਰਟਮੈਂਟ ਵੱਲੋਂ ਕੀਤਾ ਗਿਆ ਹੈ ਤਾਂ ਉਸ ਉੱਪਰ ਸਾਡੇ ਵੱਲੋਂ ਤੁਰੰਤ ਐਕਸ਼ਨ ਲਿਆ ਜਾਵੇ ਅਤੇ ਉਸ ਨੂੰ ਉਸ ਦੇ ਘਰ ਦਾ ਰਸਤਾ ਦਿਖਾ ਦਿੱਤਾ ਜਾਵੇ। ਹੁਣ ਤੱਕ ਡੇਢ ਸਾਲ ਵਿੱਚ ਸਾਡੇ ਜਿਹੜੇ ਇੰਪਲਾਈਜ਼ ਕੋਲੋਂ ਮੋਬਾਈਲ ਫੜੇ ਗਏ ਹਨ, ਉਨ੍ਹਾਂ 20 ਇੰਪਲਾਈਜ਼ ਨੂੰ ਅਸੀਂ ਸਸਪੈਂਡ ਕੀਤਾ ਹੈ ਅਤੇ ਅਸੀਂ ਹੁਣ ਡਿਸਮਿਸ ਕਰਨ ਵਾਲੇ ਪਾਸੇ ਵੀ ਜਾ ਰਿਹਾ ਹਾਂ। ਇਸੇ ਤਰ੍ਹਾਂ 39 ਇੰਪਾਲਈਜ਼ ਅਜਿਹੇ ਹਨ, ਜਿਹੜੇ ਅੰਦਰ ਡਰੱਗ ਲੈ ਕੇ ਜਾਂਦੇ ਰਹੇ ਹਨ, ਉਨ੍ਹਾਂ ਨੂੰ ਵੀ ਅਸੀਂ ਫੜ ਲਿਆ ਹੈ। ਜਿਨ੍ਹਾਂ ਕੋਲੋਂ ਰਿਕਵਰੀ ਹੋਈ ਸੀ, ਉਸ ਵਿੱਚੋਂ 2 ਡਿਸਮਿਸ ਕਰ ਦਿੱਤੇ ਹਨ। ਜਿਹੜੇ 13 ਬੰਦੇ ਸਸਪੈਂਡ ਕੀਤੇ ਗਏ ਹਨ ਅਤੇ ਜਿਹੜੇ ਪੈਸਕੋ ਵਾਲੇ ਜਿਨ੍ਹਾਂ ਨੇ ਗਲਤੀਆਂ ਕੀਤੀਆਂ ਹਨ, ਉਨ੍ਹਾਂ ਦੇ 37 ਆਦਮੀ ਅਸੀਂ ਵਾਪਸ ਭੇਜ ਦਿੱਤੇ ਹਨ। ਜਿਹੜੀ ਜੈਮਰਜ਼ ਜਾਂ ਹੋਰ ਗੱਲਾਂ ਸਬੰਧੀ ਰੌਲਾ ਪੈਂਦਾ ਹੈ ਕਿ ਜੈਮਰਜ਼ ਕਦੋਂ ਤੱਕ ਲੱਗ ਜਾਣਗੇ, ਇਹ ਸਾਰਾ ਕੁਝ ਸਾਡੇ ਧਿਆਨ ਵਿੱਚ ਹੈ। ਜਿਹੜੇ ਐਨ.ਡੀ.ਪੀ.ਐਸ. ਵਿੱਚ ਦੋਸ਼ੀ ਕੈਦੀ ਹਨ, ਉਨ੍ਹਾਂ ਦੀ ਜੇਲ੍ਹ ਵਿੱਚ 51 ਪ੍ਰਤੀਸ਼ਤ ਸਟਰੈਂਥ ਹੈ, ਇਹ ਬਹੁਤ ਵੱਡੀ ਤਾਦਾਦ ਵਿੱਚ

ਹਨ, ਜਿਨ੍ਹਾਂ ਨੂੰ ਸਾਨੂੰ ਕੰਟਰੋਲ ਕਰਨਾ ਪੈ ਰਿਹਾ ਹੈ। ਉਨ੍ਹਾਂ ਵਿੱਚੋਂ ਜਿਹੜੇ ਕੰਨਵਿਕਟ ਹੋਏ ਹਨ, ਉਨ੍ਹਾਂ ਦੀ ਗਿਣਤੀ 7366 ਹੈ ਅਤੇ ਜਿਹੜੇ ਅੰਡਰ ਟਰਾਇਲ ਹਨ, ਉਨ੍ਹਾਂ ਦੀ ਗਿਣਤੀ 10319 ਹਨ। ਅਜਿਹੇ ਕੈਦੀ 67 ਪ੍ਰਤੀਸ਼ਤ ਹਨ। ਇਨ੍ਹਾਂ ਸਾਰੀਆਂ ਚੀਜ਼ਾਂ ਦਾ ਪ੍ਰਾਸੈਸ ਚੱਲ ਰਿਹਾ ਹੈ। ਇੱਕ ਹੋਰ ਚੀਜ਼ ਜਿਹੜੀ ਅਸੀਂ ਕੀਤੀ ਹੈ ਜਿਵੇਂ ਜੇਲ੍ਹਾਂ ਵਿੱਚ ਜਿਹੜੇ ਗੈਂਗਸਟਰ ਬੈਠੇ ਹਨ, ਜਿਨ੍ਹਾਂ ਨੂੰ ਬਾਹਰ ਲੈ ਕੇ ਜਾਣਾ ਔਖਾ ਹੁੰਦਾ ਹੈ ਤਾਂ ਉਸ ਸਬੰਧੀ ਸਾਡੇ ਹੋਮ ਡਿਪਾਰਟਮੈਂਟ ਨੇ ਚੀਫ ਜਸਟਿਸ ਪੰਜਾਬ ਅਤੇ ਹਰਿਆਣਾ ਹਾਈਕੋਰਟ ਨੂੰ ਲਿਖ ਕੇ ਭੇਜ ਦਿੱਤਾ ਹੈ ਕਿ ਛੇ ਜੇਲ੍ਹਾਂ ਵਿੱਚ ਕੋਰਟ ਰੂਮ ਤਿਆਰ ਕਰਵਾ ਦਿੱਤੇ ਜਾਣ ਤਾਂ ਜੋ ਜਿਹੜੇ ਕ੍ਰਿਮੀਨਲ ਗੈਂਗਸਟਰ ਹਨ, ਉਨ੍ਹਾਂ ਨੂੰ ਬਾਹਰ ਨਾ ਲਿਜਾਇਆ ਜਾ ਸਕੇ। ਉਨ੍ਹਾਂ ਨੂੰ ਜੇਲ੍ਹ ਵਿੱਚ ਹੀ ਰੱਖਿਆ ਜਾਏ। ਤੀਸਰੀ ਚੀਜ਼, ਮੈਂ ਈਦ ਵਾਲੇ ਦਿਨ ਮਲੇਰਕੋਟਲਾ ਵਿਖੇ ਗਿਆ ਸੀ, ਉਥੇ ਮੈਂ ਮੈਕਸੀਮਮ ਜੇਲ੍ਹ ਸਕਿਓਰਿਟੀ ਨੂੰ ਦੇਖਿਆ ਅਤੇ ਕੈਦੀਆਂ ਨੂੰ ਵੀ ਮਿਲਿਆ। ਉਥੇ ਜਿਹੜੇ ਕੈਦੀ ਸਨ, ਉਨ੍ਹਾਂ ਨੇ ਦੱਸਿਆ ਕਿ ਸਾਡੀ 10-12 ਮਹੀਨੇ ਪੇਸ਼ੀ ਨਹੀਂ ਪੈਂਦੀ, ਕਿਉਂਕਿ ਸਾਨੂੰ ਸਕਿਓਰਿਟੀ ਨਹੀਂ ਮਿਲਦੀ ਅਤੇ ਸਾਨੂੰ ਕੋਰਟਾਂ ਵਿੱਚ ਜਾ ਕੇ ਇਨਸਾਫ ਨਹੀਂ ਮਿਲਦਾ। ਉਥੇ ਅਸੀਂ ਪੰਜ ਲੱਖ ਰੁਪਿਆ ਭੇਜਿਆ ਤਾਂ ਕਿ ਉਥੇ ਕੋਰਟ ਰੂਮ ਤਿਆਰ ਹੋ ਜਾਵੇ ਅਤੇ ਸਾਰਿਆਂ ਨੂੰ ਜਸਟਿਸ ਮਿਲੇ।

**ਮਾਨਯੋਗ ਸਪੀਕਰ:** ਚਲੋ ਬੈਠੋ, ਧੰਨਵਾਦ ਜੀ।

**ਮੰਤਰੀ:** ਸਰ, ਜਿੱਥੋਂ ਤੱਕ ਹਸਪਤਾਲਾਂ ਦੀ ਗੱਲ ਹੈ, ਉਸ ਵਿੱਚ ਡਾਕਟਰਜ਼ ਰੱਖਣ ਦੀ ਯੈੱਸ ਤਾਂ ਸ਼੍ਰੀ ਬ੍ਰਹਮ ਮਹਿੰਦਰਾ ਜੀ ਨੇ ਕਰ ਦਿੱਤੀ ਸੀ ਪਰ ਹੁਣ ਮਹਿਕਮਾ ਸਿੱਧੂ ਸਾਹਿਬ ਕੋਲ ਆ ਗਿਆ ਹੈ। ਸਿੱਧੂ ਸਾਹਿਬ ਨੂੰ ਅਸੀਂ ਕਿਹਾ ਹੈ ਕਿ ਸਾਨੂੰ ਪਰਮਾਨੈਂਟ ਡਾਕਟਰ ਉਥੇ ਮੁਹੱਈਆ ਕਰਵਾਏ ਜਾਣ।ਜਿਹੜੀ ਇੱਕ ਹੋਰ ਚੀਜ਼ ਹੈ, ਜਦੋਂ ਮੈਂ ਇਨ੍ਹਾਂ ਨੂੰ ਕਿਹਾ ਸੀ ਕਿ ਸਾਨੂੰ ਜਿਹੜੇ ਦੋ ਹਸਪਤਾਲ ਹਨ, ਇੱਕ ਲੁਧਿਆਣਾ ਅਤੇ ਇੱਕ ਅੰਮ੍ਰਿਤਸਰ, ਇੱਥੇ ਇੱਕ-ਇੱਕ ਵਾਰਡ ਦਿੱਤਾ ਜਾਵੇ ਤਾਂ ਕਿ ਉੱਥੇ ਕੈਦੀਆਂ ਨੂੰ ਭੇਜਿਆ ਜਾਵੇ, ਉਹ ਸਿਰਫ ਕੈਦੀਆਂ ਲਈ ਹੋਵੇ ਤਾਂ ਕਿ ਉੱਥੋਂ ਉੱਠ ਕੇ ਦੌੜ ਨਾ ਸਕਣ। ਅਸੀਂ ਇਨ੍ਹਾਂ ਚੀਜ਼ਾਂ ਨੂੰ ਕੰਟਰੋਲ ਕਰਨ ਜਾ ਰਹੇ ਹਾਂ। ਆਉਣ ਵਾਲੇ ਸਮੇਂ ਵਿੱਚ ਜਿਹੜੇ ਜੈਮਰ ਹਨ, ਉਨ੍ਹਾਂ ਲਈ 11 ਕਰੋੜ ਰੁਪਏ ਸਾਨੂੰ ਪਹੁੰਚ ਗਏ ਹਨ ਅਤੇ ਚਾਰ ਕਰੋੜ ਰੁਪਏ ਲਈ ਫਾਇਨਾਂਸ ਮਨਿਸਟਰ ਸਾਹਿਬ ਨੇ yes ਕਰ ਦਿੱਤੀ ਹੈ। ਟੋਟਲ 27 ਕਰੋੜ ਰੁਪਏ ਦੇ ਜੈਮਰ ਲੱਗਣਗੇ। ਉਨ੍ਹਾਂ ਨੇ ਕਿਹਾ ਹੈ ਕਿ ਅੱਧੇ ਪੈਸੇ ਇਸ ਬਜਟ ਵਿੱਚ ਲੈ ਲਵੋ ਅਤੇ ਅੱਧੇ ਅਗਲੇ ਬਜਟ ਵਿੱਚ ਦੇ ਦੇਵਾਂਗੇ।Tender float ਹੋ ਗਏ ਹਨ, ਦੋ ਮਹੀਨਿਆਂ ਵਿੱਚ ਅਸੀਂ ਇਹ ਕਰ ਦੇਵਾਂਗੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਸ਼੍ਰੀ ਅਮਨ ਅਰੋੜਾ ਜੀ।

**ਸ਼੍ਰੀ ਅਮਨ ਅਰੋੜਾ:** ਸਰ, ਬਹੁਤ-ਬਹੁਤ ਧੰਨਵਾਦ ਜੀ। ਸਰ, ਵੈਸੇ ਤਾਂ ਮੰਤਰੀ ਜੀ ਨੇ ਕਾਫੀ ਡਿਟੇਲ ਦੇ ਵਿੱਚ ਦੱਸਿਆ ਹੈ ਅਤੇ ਇਨ੍ਹਾਂ ਨੇ ਜਿਹੜੇ steps ਲਏ ਹਨ, ਉਨ੍ਹਾਂ ਨੂੰ ਮੈਂ appreciate ਵੀ ਕਰਦਾ ਹਾਂ ਅਤੇ ਨਾਲ ਇਹ ਵੀ ਮਹਿਸੂਸ ਕਰਦਾ ਹਾਂ ਕਿ ਪਿਛਲੇ 10 ਸਾਲਾਂ ਦੇ ਜਿਹੜੇ ਕੰਡੇ ਬੀਜੇ ਹੋਏ ਹਨ, ਉਨ੍ਹਾਂ ਨੂੰ ਚੁਗਣ ਦੇ ਲਈ ਟਾਈਮ ਵੀ ਲੱਗੇਗਾ। ਮੈਂ ਤੁਹਾਡੇ ਨਾਲ ਸਹਿਮਤ ਹਾਂ। ਵੈਸੇ ਤਾਂ ਕਾਫੀ ਗੱਲਾਂ ਕਵਰ ਹੋ ਗਈਆਂ ਹਨ ਪਰ ਇੱਕ ਚੀਜ਼ ਹੈ ਜਿਵੇਂ ਸਾਲ 2016 ਦੇ ਵਿੱਚ ਗੈਂਗਸਟਰਜ਼ ਫਿਲਮੀ ਸਟਾਈਲ ਦੇ ਨਾਲ ਜੇਲ੍ਹ ਦੇ ਵਿੱਚੋਂ ਕੈਦੀਆਂ ਨੂੰ ਛੁਡਵਾ ਕੇ ਲੈ ਗਏ ਸਨ, ਉਹ ਹਾਲੇ ਕਿਸੇ ਨੂੰ ਵੀ ਨਹੀਂ ਭੁੱਲਿਆ ਅਤੇ ਅੱਜ ਜਿਹੜੀਆਂ ਪੰਜਾਬ ਦੀਆਂ ਜੇਲ੍ਹਾਂ ਹਨ, ਗੈਂਗਸਟਰਜ਼ ਅਤੇ ਕਰੀਮੀਨਲਜ਼ ਲਈ ਉਹ ਇੱਕ ਤਰੀਕੇ ਨਾਲ breeding ground ਬਣ ਚੁੱਕਿਆ ਹੈ।ਸਰ, ਪਿਛਲੇ ਦਿਨਾਂ ਦੇ ਵਿੱਚ ਚਾਹੇ ਅਸੀਂ ਲੁਧਿਆਣਾ ਵਾਲਾ Incident ਦੇਖ ਲਈਏ ਜਾਂ ਮਹਿੰਦਰਪਾਲ ਬਿੱਟੂ ਦੀ ਡੈੱਥ ਦੇਖ ਲਈਏ, ਜਿਸ ਤਰੀਕੇ ਨਾਲ ਮੋਬਾਈਲ ਦੇ ਉੱਪਰ ਅਤੇ ਫੇਸਬੁੱਕ ਦੇ ਉੱਪਰ ਲੁਧਿਆਣਾ ਦਾ incident ਲਾਈਵ ਹੋਇਆ, ਉਹ ਸਾਰੀਆਂ ਚੀਜ਼ਾਂ ਪਬਲਿਕ ਡੋਮੇਨ ਵਿੱਚ ਹਨ। ਕਾਫੀ ਚੀਜ਼ਾਂ ਮੰਤਰੀ ਜੀ ਨੇ ਇੰਪਰੂਵ ਵੀ ਕੀਤੀਆਂ ਹਨ। ਮੈਂ ਸਿਰਫ ਔਰ ਸਿਰਫ ਇੰਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਇਸ ਵਿੱਚ ਦੋ ਹੀ ਚੀਜ਼ਾਂ ਹਨ, ਜਿਹੜੀਆਂ ਮੈਂ ਐਡ ਕਰਨੀਆਂ ਚਾਹੁੰਦਾ ਹਾਂ। ਜਿਵੇ PESCO ਦੀ ਗੱਲ ਕੀਤੀ ਹੈ, ਮੈਂ ਸਮਝਦਾ ਹਾਂ ਕਿ PESCO ਇੱਕ ਵੀਕ ਪੁਆਇੰਟ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਤਨਖਾਹ ਸਿਰਫ ਦਸ ਹਜ਼ਾਰ ਰੁਪਏ ਹੈ ਜਿੱਥੋਂ ਤੱਕ ਮੈਨੂੰ ਗਿਆਨ ਹੈ। ਉਹ ਬਹੁਤ easily ਲਾਲਚਾਂ ਦੇ ਵਿੱਚ ਆ ਜਾਂਦੇ ਹਨ ਅਤੇ ਜਿਸ ਕਰਕੇ ਡਰੱਗਜ਼ ਵੀ ਅਤੇ ਮੋਬਾਇਲ ਫੋਨ ਵੀ ਅੰਦਰ ਜਾਂਦੇ ਹਨ। ਇੱਕ ਤਾਂ ਸਰਕਾਰ ਇਸ ਦੇ ਬਾਰੇ ਇਮੀਜੀਏਟ ਐਕਸ਼ਨ ਲੈ ਲਵੇ। ਸਰ, ਮੈਂ ਇੱਕ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਸਾਲ 2018 ਦੇ ਵਿੱਚ ਸੀ.ਐਮ. ਸਾਹਿਬ ਨੇ, ਮੰਤਰੀ ਜੀ ਨੇ high tech Xray barrages ਡੀਪ ਸਰਚ ਵਾਲੀਆਂ ਮਸ਼ੀਨਾਂ ਸਨ full body scanners, jammers, ਇਨ੍ਹਾਂ ਬਾਰੇ 11 ਕਰੋੜ ਦੀ ਗੱਲ ਕੀਤੀ ਹੈ। ਜੇ ਉਹ ਜਲਦੀ ਲੱਗ ਜਾਵੇ ਤਾਂ ਬਿਹਤਰ ਹੋਵੇਗਾ। ਇੱਕ ਚੀਜ਼, ਮੰਤਰੀ ਜੀ ਵੀ ਧਿਆਨ ਕਰਿਓ ਕਿ ਮੇਰੇ ਕੋਲ ਕੁਝ ਸਾਥੀ ਆਏ ਸਨ ਜਿਵੇਂ ਮੰਨ ਲਓ ਸੰਗਰੂਰ ਜੇਲ੍ਹ ਦੀ ਗੱਲ ਕਰ ਲਈਏ, ਉੱਥੇ ਉਨ੍ਹਾਂ ਦਾ ਕਹਿਣਾ ਇਹ ਹੈ ਕਿ ਜੇਲ੍ਹ ਦੇ ਅੰਦਰ ਹਰ ਚੀਜ਼ ਮਿਲਦੀ ਹੈ। ਮੰਨ ਲਓ ਜੇਕਰ ਜਰਦੇ ਦੀ ਪੁੜੀ ਬਾਹਰ ਦਸ ਰੁਪਏ ਦੀ ਹੈ ਤਾਂ ਅੰਦਰ 200 ਰੁਪਏ ਦੀ ਮਿਲ ਜਾਂਦੀ ਹੈ। ਨਸ਼ਿਆਂ ਦਾ ਰੇਟ 20-30 ਗੁਣਾ ਵਧ ਜਾਂਦਾ ਹੈ ਪਰ ਅਵੇਲੇਬਲ ਹਰੇਕ ਚੀਜ਼ ਹੈ। ਮੰਤਰੀ ਜੀ, ਪਲੀਜ਼ ਧਿਆਨ ਕਰਿਓ, ਮੈਨੂੰ ਪਤਾ ਲੱਗਾ ਹੈ ਕਿ ਸੰਗਰੂਰ ਜੇਲ੍ਹ ਦੇ ਵਿੱਚ ਕਲੀ ਦੇ ਸਮਾਨ ਦੇ ਵਿੱਚ ਨਸ਼ਾ ਲੁਕ-ਲੁਕ ਕੇ ਜਾਂਦਾ ਹੈ। ਉੱਥੇ ਪਤਾ ਕਰਿਓ ਕਿ ਕਲੀ ਕਿੰਨੀ-ਕੁ ਵਾਰ ਹੋਈ ਹੈ। ਇਸ ਪਾਸੇ ਵੀ ਧਿਆਨ ਕਰਨ ਦੀ ਲੋੜ ਹੈ। ਇੱਕ ਚੀਜ਼ ਮੈਂ ਹੋਰ ਐਡ ਕਰਾਂਗਾ ਕਿ ਜੇਲ੍ਹਾਂ ਦਾ ਨਾਮ "ਸੁਧਾਰ ਘਰ" ਹੁੰਦਾ ਹੈ, ਬਹੁਤ ਵਧੀਆ ਸਖਤ

ਇਫੈਕਟਿਵ ਅਤੇ ਮਜ਼ਬੂਤ ਕਦਮ ਲਏ ਜਾ ਰਹੇ ਹਨ ਅਤੇ ਹੋਰ ਲਏ ਜਾਣੇ ਚਾਹੀਦੇ ਹਨ ਪਰ reforms ਉਸ ਵਿੱਚ ਕਿਵੇਂ ਲੈ ਕੇ ਆਉਣੇ ਹਨ, ਜਿਹੜੇ ਅੰਦਰ ਕਰੀਮੀਨਲਜ਼ ਹਨ ਉਨ੍ਹਾਂ ਨੂੰ mainstream ਸੁਸਾਇਟੀ ਦੇ ਵਿੱਚ ਕਿਵੇਂ ਲੈ ਕੇ ਆਉਣਾ ਹੈ? ਸਰ, ਇਸ ਦੇ ਬਾਰੇ ਵੀ ਸਰਕਾਰ ਨੂੰ ਥੋੜ੍ਹਾ ਜਿਹਾ ਧਿਆਨ ਕਰਨ ਦੀ ਲੋੜ ਹੈ। ਉਸ ਵਾਸਤੇ ਕੋਈ courses ਜਾਂ inspirational classes ਜਾਂ Yoga ਕਲਾਸਿਜ਼ ਸ਼ੁਰੂ ਕਰਨੀਆਂ ਚਾਹੀਦੀਆਂ ਹਨ।ਇਸ ਦੇ ਬਾਰੇ ਵੀ ਸਰਕਾਰ ਥੋੜ੍ਹੀ ਜਿਹੀ ਗੌਰ ਕਰ ਲਵੇ। Thank You so much.

**ਜੇਲ੍ਹਾਂ ਮੰਤਰੀ:** ਸਪੀਕਰ ਸਾਹਿਬ, ਜਿਵੇਂ ਅਮਨ ਜੀ ਨੇ ਦੱਸਿਆ ਹੈ, ਵਾਕਿਆ ਹੀ ਅੰਦਰ ਹਰ ਜੇਲ੍ਹ ਦੇ ਵਿੱਚ ਯੋਗਾ ਕਲਾਸਿਜ਼ ਜ਼ਰੂਰੀ ਹਨ, spiritual leaders ਤਾਂ ਜਾਂਦੇ ਹਨ, ਗੁਰਦਾਸਪੁਰ ਜੇਲ੍ਹ, ਅੰਮ੍ਰਿਤਸਰ ਜੇਲ੍ਹ, ਲੁਧਿਆਣਾ ਜੇਲ੍ਹ ਜਾਂ ਹੋਰ ਵੀ ਜਿਹੜੀਆਂ ਜੇਲ੍ਹਾਂ ਹਨ, ਉੱਥੇ ਵੀ ਜਾਂਦੇ ਹਨ। ਤੁਹਾਡੀ ਗੱਲ ਬਿਲਕੁਲ ਹੈ, ਕਲੀ ਵਿੱਚ ਤਾਂ ਨਹੀਂ ਪਰ ਜਿਹੜੀ ਸਬਜ਼ੀ ਅੰਦਰ ਜਾਂਦੀ ਹੈ, ਉਸ ਵਿੱਚ ਮੈਂ ਦੋ ਵਾਰ ਨਸ਼ਾ ਫੜਿਆ ਅਤੇ ਮੈਂ ਸਬੰਧਤ ਅਧਿਕਾਰੀ ਸਸਪੈਂਡ ਵੀ ਕੀਤੇ ਅਤੇ ਡਿਸਮਿਸ ਵੀ ਕਰ ਰਹੇ ਹਾਂ। ਜਿਹੜੀ ਤੁਸੀਂ ਦੂਜੀ ਗੱਲ ਸੁਧਾਰ ਕਰਨ ਦੀ ਕੀਤੀ ਹੈ। ਕੁਝ ਪਰਸੈਂਟ ਜਿਹੜੇ ਲੋਕ ਹਨ, ਉਹ ਖਰਾਬੀ ਕਰਦੇ ਹਨ, ਬਾਕੀ ਠੀਕ ਤਰੀਕੇ ਦੇ ਨਾਲ ਆਪਣੀ ਕੈਦ ਕੱਟਣੀ ਚਾਹੁੰਦੇ ਹਨ, ਉਸ ਵਿੱਚ ਸਭ ਤੋਂ ਪਹਿਲਾਂ ਇਹ ਕੀਤਾ ਕਿ ਜਿਹੜੇ ਗੈਂਗਸਟਰਜ਼ ਹਨ ਜਾਂ ਜਿਹੜੇ ਗੁੰਡੇ ਹਨ ਜਾਂ ਜਿਨ੍ਹਾਂ ਨੂੰ political patronization ਜਾਂ ਕੋਈ ਹੋਰ ਵਜ੍ਹਾ ਹੈ, ਉਨ੍ਹਾਂ ਨੇ ਆਪਣੀ ਵੱਖਰੀ ਕਿਚਨ ਅੰਦਰ ਬਣਾਈ ਸੀ।ਸਭ ਤੋਂ ਪਹਿਲਾਂ ਜਿਹੜੇ ਸਕਿਓਰਟੀ ਜ਼ੋਨ ਸਨ, ਉਨ੍ਹਾਂ ਦੇ ਵਿਚ ਜਿਹੜੇ ਚੁੱਲ੍ਹੇ ਸਨ, ਅਸੀਂ ਚੁੱਲ੍ਹੇ ਤੋੜ ਕੇ ਉਨ੍ਹਾਂ ਨੂੰ ਕਿਹਾ ਕਿ ਜਿਵੇਂ ਬਾਕੀ ਕੈਦੀਆਂ ਨੂੰ ਰੋਟੀ ਮਿਲਦੀ ਹੈ, ਉਹੀ ਰੋਟੀ ਹੀ ਸਾਰੇ ਕੈਦੀ ਖਾਣਗੇ। ਮੈਂ ਐਮ.ਐਲ.ਏ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਤੁਸੀਂ ਕਿਸੇ ਵੀ ਜੇਲ੍ਹ ਵਿਚ ਆਪ ਵਿਜ਼ਿਟ ਕਰੋ, ਜਿਹੜੀਆਂ ਵੀ ਖਾਮੀਆਂ ਮਿਲਦੀਆਂ ਹਨ, ਮੈਨੂੰ ਜ਼ਰੂਰ ਦੱਸਣਾ ਕਿ ਇੱਥੇ ਆਹ ਖਾਮੀਆਂ ਹਨ। ਸਪੀਕਰ ਸਾਹਿਬ, ਬਾਕੀ ਇਨ੍ਹਾਂ ਨੇ ਜਿਹੜਾ ਤੰਬਾਕੂ ਜਾਂ ਹੋਰ ਚੀਜ਼ਾਂ ਦੀ ਗੱਲ ਕੀਤੀ ਹੈ, ਸਾਡੀ ਬਦਕਿਸਮਤੀ ਇਹ ਹੈ ਕਿ ਜਿਨ੍ਹਾਂ ਨੇ ਅੰਮ੍ਰਿਤ ਛਕਿਆ ਹੋਇਆ ਹੈ, ਉਹ ਵੀ ਕਛਹਿਰਿਆਂ ਵਿਚ ਪਾ ਕੇ ਲੈ ਜਾਂਦੇ ਹਨ। ਸਾਡੇ ਕਈ ਮੁਲਾਜ਼ਮ ਫੜੇ ਵੀ ਗਏ ਹਨ। ਇਸ ਦੀਆਂ ਕਈ ਵੀਡੀਓਜ਼ ਆਈਆਂ ਹਨ।.....(ਵਿਘਨ...ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਰ, ਪੁਆਇੰਟ ਆਫ ਆਰਡਰ ਜੀ।

**ਮਾਨਯੋਗ ਸਪੀਕਰ :** ਹਾਂ ਜੀ, ਸਰਦਾਰ ਬਲਵਿੰਦਰ ਸਿੰਘ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਸਪੀਕਰ ਸਾਹਿਬ, ਤੁਹਾਡਾ ਧੰਨਵਾਦ।ਮੈਂ ਬੇਨਤੀ ਕਰਦਾ ਹਾਂ ਕਿ ਮੈਂ ਮੰਤਰੀ ਸਾਹਿਬ ਦਾ ਬੜਾ ਸਤਿਕਾਰ ਕਰਦਾ ਹਾਂ। ਬਤੌਰ ਮੈਂਬਰ ਐਸ.ਜੀ.ਪੀ.ਸੀ ਮੈਂ ਇਨ੍ਹਾਂ ਨੂੰ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਅਤੇ ਪੁੱਛਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਅੰਮ੍ਰਿਤ ਛਕਿਆ ਹੋਇਆ ਹੈ ਕੀ ਤੁਸੀਂ ਇਹ ਸਮਾਨ ਵਰਤਦੇ ਹੋ? ਤੁਸੀਂ ਐਵੇਂ ਕਿਸੇ ਤੇ ਐਲੀਗੇਸ਼ਨ ਨਹੀਂ ਲਗਾ ਸਕਦੇ।(ਵਿਘਨ...ਸ਼ੋਰ) ਤੁਸੀਂ ਬਿਨਾਂ ਦੇਖੇ ਸੁਣੀਆਂ ਸੁਣਾਈਆਂ ਗੱਲਾਂ ਤੇ...... (ਵਿਘਨ...ਸ਼ੋਰ) ਤੁਸੀਂ ਇੱਕ ਅੰਮ੍ਰਿਤਧਾਰੀ ਬੰਦੇ ਤੇ ਇਲਜ਼ਾਮ ਲਗਾ ਰਹੇ ਹੋ। ਸਪੀਕਰ ਸਾਹਿਬ, ਮੰਤਰੀ ਸਾਹਿਬ, ਅੰਮ੍ਰਿਤਧਾਰੀ ਬੰਦੇ ਤੇ ਇਲਜ਼ਾਮ ਲਗਾ ਰਹੇ ਹਨ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਇਹ ਵੀ ਤਾਂ ਅੰਮ੍ਰਿਤਧਾਰੀ ਹਨ ਜੀ।

**ਸਰਦਾਰ ਬਲਵਿੰਦਰ ਸਿੰਘ ਬੈਂਸ :** ਫਿਰ ਇਹ ਕਿਉਂ ਇਲਜ਼ਾਮ ਲਗਾਉਂਦੇ ਹਨ?

**ਜੇਲ੍ਹਾਂ ਮੰਤਰੀ :** ਇੱਕ ਮਿੰਟ ਸੁਣ ਲਓ ਭਾਈ ਸਾਬ੍ਹ। ਗੁਰਦਾਸਪੁਰ ਜ਼ਿਲ੍ਹੇ ਦੇ ਵਿਚ ਉਸ ਮੁਲਾਜ਼ਮ ਨੂੰ, ਹੋਮਗਾਰਡ ਨੂੰ ਲਿਜਾਂਦੇ ਨੂੰ ਫੜਿਆ ਸੀ (ਵਿਘਨ...ਸ਼ੋਰ)

**ਸਰਦਾਰ ਬਲਵਿੰਦਰ ਸਿੰਘ ਬੈਂਸ :** ਤੁਹਾਡੇ ਜ਼ਿਲ੍ਹੇ ਵਿਚ ਲਿਜਾ ਸਕਦਾ ਹੈ। ਪਰ ਤੁਸੀਂ ਹਰੇਕ ਤੇ ਐਲੀਗੇਸ਼ਨ ਨਾ ਲਗਾਓ।

**ਜੇਲ੍ਹਾਂ ਮੰਤਰੀ:** ਮੈਂ ਹਰੇਕ ਤੇ ਇਲਜ਼ਾਮ ਨਹੀਂ ਲਗਾਇਆ। ਪਰ "ਬਦਕਿਸਮਤੀ ਨਾਲ" ਮੈਂ ਇਹ ਲਫਜ਼ ਕਿਹਾ ਹੈ। ਹੁਣ ਜਿਵੇਂ ਸੀ.ਐਮ. ਸਾਹਿਬ ਨੇ 550 ਸਾਲਾ ਦਿਵਸ ਦੇ ਸਬੰਧ ਵਿਚ 550 ਬੂਟੇ ਲਾਉਣ ਲਈ ਕਿਹਾ ਹੈ। ਅਸੀਂ ਹਰ ਇੱਕ ਜੇਲ੍ਹ ਦੇ ਵਿਚ ਬੂਟੇ ਲਗਾਉਣੇ ਹਨ। ਜਿਸ ਵਾਸਤੇ ਕੱਲ੍ਹ ਅਸੀਂ ਕਪੂਰਥਲਾ ਜੇਲ੍ਹ ਦੇ ਵਿਚ ਬੂਟੇ ਲਗਾਉਣ ਲਈ ਬਾਬਾ ਕਸ਼ਮੀਰਾ ਸਿੰਘ ਜੀ ਨੂੰ ਬੇਨਤੀ ਕੀਤੀ ਸੀ, ਉਨ੍ਹਾਂ ਨੇ 1500 ਫਲਦਾਰ ਬੂਟੇ ਅੰਬ, ਅਮਰੂਦ, ਨਿੰਬੂ ਇਹ ਸਾਰੇ ਬੂਟੇ ਦਿੱਤੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ 15 ਤਰੀਕ ਨੂੰ ਅਸੀਂ ਅੰਮ੍ਰਿਤਸਰ ਜੇਲ੍ਹ ਦੇ ਵਿਚ ਅਤੇ ਟੋਟਲ ਜਿੰਨੀਆਂ ਵੀ ਜੇਲ੍ਹਾਂ ਹਨ, ਉਨ੍ਹਾਂ ਵਿਚ ਇਹ ਬੂਟੇ ਲਾਉਣੇ ਸ਼ੁਰੂ ਕੀਤੇ ਹਨ। ਇਸ ਦੇ ਨਾਲ ਹੀ ਇੰਡੀਅਨ ਆਇਲ ਕਾਰਪੋਰੇਸ਼ਨ ਹੈ, ਉਨ੍ਹਾਂ ਦੇ ਨਾਲ ਮਿਲਕੇ ਅਸੀਂ ਜੇਲ੍ਹਾਂ ਵਿੱਚ ਪੈਟਰੋਲ ਪੰਪ ਸਟਾਰਟ ਕਰਨ ਲੱਗੇ ਹਾਂ। ਇਸ ਦੇ ਵਾਸਤੇ 6 ਜੇਲ੍ਹਾਂ ਅਸੀਂ identify ਕੀਤੀਆਂ ਹਨ। ਜਿਹੜੇ ਕੈਦੀ ਹੋਣਗੇ, ਉਹੀ ਇਹ ਪੈਟਰੋਲ ਪੰਪ ਚਲਾਉਣਗੇ। ਅਸੀਂ ਕਾਰਪੋਰੇਸ਼ਨ ਨੂੰ ਕਿਹਾ ਹੈ ਕਿ ਜਿਹੜੀਆਂ ਤੁਸੀਂ ਜੇਲ੍ਹਾਂ ਲਈਆਂ ਹਨ, ਉਨ੍ਹਾਂ ਦਾ ਸਾਰਾ ਰੱਖ-ਰਖਾਵ, ਸਾਂਭ-ਸੰਭਾਲ ਅਤੇ ਬਾਥਰੂਮ ਵਗੈਰਾ ਦਾ ਪ੍ਰਬੰਧ ਦੇਖਣ ਲਈ ਕਿਹਾ ਹੈ। ਬਾਕੀ ਜਿਹੜੀਆਂ ਚੀਜ਼ਾਂ ਹਨ, ਉਹ ਵੀ ਅਸੀਂ ਡੇਅ ਬਾਏ ਡੇਅ ਕਰ ਰਹੇ ਹਾਂ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ, ਸਰਦਾਰ ਕੁਲਤਾਰ ਸਿੰਘ ਸੰਧਵਾਂ, ਸ਼੍ਰੀ ਅਮਨ ਅਰੋੜਾ, ਸਰਦਾਰ ਜੈ ਕਿਸ਼ਨ ਸਿੰਘ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।) (ਵਿਘਨ... ਸ਼ੋਰ)

**ਮਾਨਯੋਗ ਸਪੀਕਰ:** ਧੰਨਵਾਦ ਜੀ।(ਵਿਘਨ...ਸ਼ੋਰ) ਇਹ ਉਨ੍ਹਾਂ ਦੋਨਾਂ ਦੀ ਕਾਲ ਅਟੈਂਸ਼ਨ ਸੀ, ਹੋ ਗਿਆ, ਹੋ ਗਿਆ।ਅਮਨ ਅਰੋੜਾ ਤੇ ਮਾਣੂਕੇ ਜੀ, ਇਹ ਕਾਲ ਅਟੈਨਸ਼ਨ ਤੁਹਾਡੀ ਦੋਨਾਂ ਦੀ ਸੀ। (ਵਿਘਨ, ਸ਼ੋਰ) ਹੋ ਗਿਆ, ਹੋ ਗਿਆ। ਇਸ ਵਿਚ ਪੁਆਇੰਟ ਆਫ ਆਰਡਰ, ਪੁਆਇੰਟ ਆਫ ਆਰਡਰ ਨਹੀਂ ਹੁੰਦਾ। (ਵਿਘਨ, ਸ਼ੋਰ) ਕਾਲ ਅਟੈਨਸ਼ਨ ਵਿਚ ਇੱਕੋ ਹੀ ਸਪਲੀਮੈਂਟਰੀ ਹੁੰਦੀ ਹੈ ਜੀ।ਉਨ੍ਹਾਂ ਨੇ ਬੜਾ ਡਿਟੇਲ ਵਿਚ ਜਵਾਬ ਦਿੱਤਾ ਹੈ, ਬੜਾ ਡਿਟੇਲ ਵਿਚ ਜਵਾਬ ਦਿੱਤਾ ਹੈ।(ਵਿਘਨ...ਸ਼ੋਰ)

**ਮਾਨਯੋਗ ਸਪੀਕਰ :** ਅਗਲੀ ਆਈਟਮ। ਨਿਯਮ 16 ਅਧੀਨ ਪ੍ਰਸਤਾਵ।

---

## MOTION UNDER RULE 16

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ -

ਕਿ ਵਿਧਾਨ ਸਭਾ ਅੱਜ ਇਸ ਦੇ ਉੱਠ ਜਾਣ ਤੇ ਅਣਮਿੱਥੇ ਸਮੇਂ ਲਈ ਸਥਗਿਤ ਹੋ ਜਾਵੇਗੀ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸ਼੍ਰੀ ਅਮਨ ਅਰੋੜਾ:** (ਵਿਘਨ), ਸਪੀਕਰ ਸਾਹਿਬ, ਅਸੀਂ ਨਸ਼ਿਆਂ ਦੇ ਮੁੱਦੇ ਤੇ ਐਡਜਰਨਮੈਂਟ ਮੋਸ਼ਨ ਦਿੱਤਾ ਸੀ ਜੀ।ਤੁਸੀਂ ਉਹ ਰਿਜੈਕਟ ਕਰ ਦਿੱਤਾ ਹੈ। (ਵਿਘਨ, ਸ਼ੋਰ).....(ਵਿਘਨ, ਸ਼ੋਰ) ਸਪੀਕਰ ਸਾਹਿਬ, ਐਡਜਰਨਮੈਂਟ ਮੋਸ਼ਨ ਦੇ ਰੱਦ ਕਰਨ ਦੇ ਰੀਜ਼ਨ ਤਾਂ ਦੱਸ ਦਿਓ। (ਵਿਘਨ, ਸ਼ੋਰ)

Under Print
Not for Legal/Official use

(ਇਸ ਸਮੇਂ ਆਮ ਆਦਮੀ ਪਾਰਟੀ ਦੇ ਹਾਜ਼ਰ ਮੈਂਬਰ ਨਸ਼ਿਆਂ ਦੇ ਮੁੱਦੇ ਤੇ ਬੋਲਣ ਲਈ ਹੋਰ ਸਮਾਂ ਨਾ ਮਿਲਣ ਦੇ ਵਿਰੋਧ ਵਜੋਂ ਵੈੱਲ ਆਫ ਦਿ ਹਾਊਸ ਵਿਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ। ਨਾਅਰੇ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

---

## PAPERS LAID ON THE TABLE OF THE HOUSE

**ਮਾਨਯੋਗ ਸਪੀਕਰ** : ਸ੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲਿਆਂ ਬਾਰੇ ਮੰਤਰੀ ਮੇਜ਼ ਤੇ ਰੱਖਣ ਵਾਲੇ ਕਾਗਜ਼ ਪੇਸ਼ ਕਰਨ।

**ਸੰਸਦੀ ਮਾਮਲੇ ਮੰਤਰੀ (ਸ੍ਰੀ ਬ੍ਰਹਮ ਮਹਿੰਦਰਾ)** : ਸ੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿਚ ਮੱਦ ਨੰ: iv ਅਧੀਨ ਦਰਸਾਏ ਗਏ ਲੜੀ ਨੰ:1 ਤੋਂ 8 ਤੱਕ ਦੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ-

1. ਸਾਲਾਂ 2012-13, 2013-14, 2014-15, 2015-16 ਲਈ ਪੰਜਾਬ ਰਾਜ ਮਨੁੱਖੀ ਅਧਿਕਾਰ ਕਮਿਸ਼ਨ, ਚੰਡੀਗੜ੍ਹ ਦੇ ਲੇਖਿਆਂ ਤੇ ਆਡਿਟ ਰਿਪੋਰਟਾਂ; ਜਿਵੇਂ ਕਿ ਮਨੁੱਖੀ ਅਧਿਕਾਰਾਂ ਦੀ ਸੁਰੱਖਿਆ ਐਕਟ, 1993 ਦੀ ਧਾਰਾ 35(4) ਅਧੀਨ ਲੋੜੀਂਦਾ ਹੈ।

2. ਸਾਲ 2017-18 ਲਈ ਬਠਿੰਡਾ ਵਿਕਾਸ ਅਥਾਰਿਟੀ ਦੀ ਸਾਲਾਨਾ ਰਿਪੋਰਟ; ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

3. ਸਾਲ 2015-16 ਲਈ ਪਟਿਆਲਾ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਿਟੀ ਦੀ ਸਾਲਾਨਾ ਰਿਪੋਰਟ; ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 53(1) ਅਧੀਨ ਲੋੜੀਂਦਾ ਹੈ।

---

** ** Not recorded as ordered by the Chair.

4. ਸਾਲ 2014-15 ਲਈ ਪੰਜਾਬ ਸੈਰ-ਸਪਾਟਾ ਵਿਕਾਸ ਨਿਗਮ ਲਿਮਟਿਡ ਦੀ 36ਵੀਂ ਸਾਲਾਨਾ ਰਿਪੋਰਟ ਅਤੇ ਲੇਖੇ; ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

5. ਸਾਲ 2016-17 ਲਈ ਨੀਮ ਚਮੇਲੀ ਟੂਰਿਸਟ ਕੰਪਲੈਕਸ ਲਿਮਟਿਡ ਦੀ 14ਵੀਂ ਸਾਲਾਨਾ ਰਿਪੋਰਟ ਅਤੇ ਲੇਖੇ; ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

6. ਸਾਲ 2016-17 ਲਈ ਗੁਲਮੋਹਰ ਟੂਰਿਸਟ ਕੰਪਲੈਕਸ (ਹੋਲੀਡੇ ਹੋਮ) ਲਿਮਟਿਡ ਦੀ 14ਵੀਂ ਸਾਲਾਨਾ ਰਿਪੋਰਟ ਅਤੇ ਲੇਖੇ; ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

7. ਸਾਲ 2015-16 ਲਈ ਪੰਜਾਬ ਰਾਜ ਬੀਜ ਨਿਗਮ ਲਿਮਟਿਡ ਦੀ 40ਵੀਂ ਸਾਲਾਨਾ ਰਿਪੋਰਟ; ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

8. 1.4.2017 ਤੋਂ 31.3.2018 ਅਤੇ 1.4.2018 ਤੋਂ 31.3.2019 ਤੱਕ ਬਜਟ (2017-18 ਅਤੇ 2018-19) ਦੇ ਸਬੰਧ ਵਿਚ ਪ੍ਰਾਪਤੀਆਂ ਅਤੇ ਖਰਚਿਆਂ ਦੀਆਂ ਪ੍ਰਵਿਰਤੀਆਂ ਦੇ ਵਿਵਰਣ; ਜਿਵੇਂ ਕਿ ਪੰਜਾਬ ਵਿੱਤੀ ਜ਼ਿੰਮੇਵਾਰੀ ਅਤੇ ਬਜਟ ਪ੍ਰਬੰਧ ਐਕਟ, 2003 ਦੀ ਧਾਰਾ 6 (1) ਅਧੀਨ ਲੋੜੀਂਦਾ ਹੈ।

---

## LEGISLATIVE BUSINESS

### 1. THE PUNJAB URBAN TRANSPORT FUND BILL, 2019

**ਮਾਨਯੋਗ ਸਪੀਕਰ:** ਸਥਾਨਕ ਸਰਕਾਰ ਮੰਤਰੀ ਬਿਲ ਪੇਸ਼ ਕਰਨ।

**ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ੍ਰੀਮਾਨ ਜੀ, ਮੈਂ ਪੰਜਾਬ ਸ਼ਹਿਰੀ ਟਰਾਂਸਪੋਰਟ ਫੰਡ ਬਿਲ, 2019 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ-

ਕਿ ਪੰਜਾਬ ਸ਼ਹਿਰੀ ਟਰਾਂਸਪੋਰਟ ਫੰਡ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਪੇਸ਼ ਕੀਤਾ -

ਕਿ ਪੰਜਾਬ ਸ਼ਹਿਰੀ ਟਰਾਂਸਪੋਰਟ ਫੰਡ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

(ਇਸ ਸਮੇਂ ਕੋਈ ਵੀ ਮੈਂਬਰ ਬਹਿਸ ਕਰਨ ਲਈ ਖੜ੍ਹਾ ਨਹੀਂ ਹੋਇਆ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਪੰਜਾਬ ਸ਼ਹਿਰੀ ਟਰਾਂਸਪੋਰਟ ਫੰਡ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2 ਅਤੇ 3)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2 ਅਤੇ 3) ਬਿਲ ਦਾ ਹਿੱਸਾ ਹਨ।

***ਪ੍ਰਸਤਾਵ ਪ੍ਰਵਾਨ ਹੋਇਆ।***

**ਕਲਾਜ਼ਾਂ 2 ਤੋਂ 14**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 14 ਵਿੱਚ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ਾਂ 2 ਤੋਂ 14 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

(ਇਸ ਸਮੇਂ ਆਮ ਆਦਮੀ ਪਾਰਟੀ ਦੇ ਹਾਜ਼ਰ ਮੈਂਬਰ ਨਸ਼ਿਆਂ ਦੇ ਮੁੱਦੇ 'ਤੇ ਬੋਲਣ ਲਈ ਹੋਰ ਸਮਾਂ ਨਾ ਮਿਲਣ ਦੇ ਵਿਰੋਧ ਵਜੋਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਹੋ ਕੇ ਸਰਕਾਰ ਵਿਰੋਧੀ ** ** ਨਾਅਰੇ ਲਗਾ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤੇ ਗਏ।)

**ਮਾਨਯੋਗ ਸਪੀਕਰ :** ** ** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸ਼ਡਿਊਲ**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਸ਼ਡਿਊਲ ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ–ਕਲਾਜ਼ (1)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ– ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਮੰਤਰੀ ਜੀ, ਬਿਲ ਪਾਸ ਕਰਨ ਲਈ ਪ੍ਰਸਤਾਵ ਪੇਸ਼ ਕਰਨ।

---

** ** Not recorded as ordered by the Chair.

**ਸਥਾਨਕ ਸਰਕਾਰ, ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ–

ਕਿ ਪੰਜਾਬ ਸ਼ਹਿਰੀ ਟਰਾਂਸਪੋਰਟ ਫੰਡ ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਪੰਜਾਬ ਸ਼ਹਿਰੀ ਟਰਾਂਸਪੋਰਟ ਫੰਡ ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ–

ਕਿ ਪੰਜਾਬੀ ਸ਼ਹਿਰੀ ਟਰਾਂਸਪੋਰਟ ਫੰਡ ਬਿਲ, 2019 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

---

## 2. THE PUNJAB TRANSPARENCY IN PUBLIC PROCUREMENT BILL, 2019

**ਮਾਨਯੋਗ ਸਪੀਕਰ :** ਵਿੱਤ ਮੰਤਰੀ ਜੀ, ਪੰਜਾਬ ਟਰਾਂਸਪੇਰੈਂਸੀ ਇਨ ਪਬਲਿਕ ਪ੍ਰਕਿਓਰਮੈਂਟ ਬਿਲ, 2019 ਪੇਸ਼ ਕਰਨ ।

**ਵਿੱਤ, ਯੋਜਨਾ, ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ) :** ਸ਼੍ਰੀਮਾਨ ਜੀ, ਮੈਂ ਪੰਜਾਬ ਟਰਾਂਸਪੇਰੈਂਸੀ ਇਨ ਪਬਲਿਕ ਪ੍ਰਕਿਓਰਮੈਂਟ ਬਿਲ, 2019 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੰਜਾਬ ਟਰਾਂਸਪੇਰੈਂਸੀ ਇਨ ਪਬਲਿਕ ਪ੍ਰਕਿਓਰਮੈਂਟ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ :** ਪ੍ਰਸਤਾਵ ਕੀਤਾ–

ਕਿ ਪੰਜਾਬ ਟਰਾਂਸਪੇਰੈਂਸੀ ਇਨ ਪਬਲਿਕ ਪ੍ਰਕਿਓਰਮੈਂਟ ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ? ਇਸ ਬਿਲ ਉਤੇ ਕਿਸੇ ਨੇ ਕੁਝ ਕਹਿਣਾ ਹੈ? ਹਾਂ ਜੀ, ਢੀਂਡਸਾ ਜੀ, ਤੁਸੀਂ ਕਹਿਣਾ ਹੈ ਤਾਂ ਬੋਲੋ ਜੀ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਅਸੀਂ ਪੰਜਾਬ ਸ਼ਹਿਰੀ ਟਰਾਂਸਪੋਰਟ ਫੰਡ ਬਿਲ ਉਤੇ ਬੋਲਣਾ ਸੀ..

**ਮਾਨਯੋਗ ਸਪੀਕਰ :** ਉਹ ਨਿਕਲ ਗਿਆ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਤੁਸੀਂ ਸੁਣਿਆ ਨਹੀਂ..

**ਮਾਨਯੋਗ ਸਪੀਕਰ:** ਉਦੋਂ ਤੁਸੀਂ ਉਠੇ ਨਹੀਂ, ਤੁਸੀਂ ਉਦੋਂ ਉਠੇ ਨਹੀਂ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਨਹੀਂ, ਅਸੀਂ ਇਥੇ ਸੀ, ਮੈਂ ਵੀ ਖੜ੍ਹਾ ਸੀ, ਤੁਸੀਂ ਗੱਲ ਨਹੀਂ ਸੁਣੀ..

**ਮਾਨਯੋਗ ਸਪੀਕਰ:** ਤੁਸੀਂ ਉਠੇ ਨਹੀਂ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਤੁਸੀਂ ਗੱਲ ਨਹੀਂ ਸੁਣੀ..

**ਮਾਨਯੋਗ ਸਪੀਕਰ:** ਨਹੀਂ, ਨਹੀਂ। ਮੈਂ ਪੁੱਛਿਆ ਸੀ ਕਿ ਜੇ ਕਿਸੇ ਨੇ ਕੁਝ ਕਹਿਣਾ ਹੈ...

**ਸਰਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਸਾਰਿਆਂ ਨੇ ਖੜ੍ਹੇ ਹੋ ਕੇ, ਅਸੀਂ ਵੀ ਖੜ੍ਹੇ ਸੀ..

**ਮਾਨਯੋਗ ਸਪੀਕਰ:** ਮੈਂ ਪੁੱਛਿਆ ਹੈ ਕਿ ਕਿਸੇ ਨੇ ਕੁਝ ਕਹਿਣਾ ਹੈ..

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਤੁਸੀਂ ਸੁਣੀ ਨਹੀਂ...

**ਮਾਨਯੋਗ ਸਪੀਕਰ:** ਮੈਂ ਪੁੱਛਿਆ ਹੈ, ਮੈਂ ਪੁੱਛਿਆ ਹੈ, ਚਲੋ ਖੈਰ, ਤੁਸੀਂ ਇਸ ਬਿਲ ਉਤੇ ਕੁਝ ਕਹਿਣਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਪੀਕਰ ਸਾਹਿਬ, ਇਸ ਤਰ੍ਹਾਂ ਨਾ ਕਰੋ। ਸਪੀਕਰ ਸਾਹਿਬ, ਦੋ ਤਾਂ ਬਿਲ ਹਨ, ਤੁਸੀਂ ਉਨ੍ਹਾਂ ਤੇ ਵੀ ਨਹੀਂ ਬੋਲਣ ਦਿੰਦੇ..

**ਮਾਨਯੋਗ ਸਪੀਕਰ:** ਤੁਸੀਂ ਪਬਲਿਕ ਪ੍ਰਕਿਓਰਮੈਂਟ ਬਿਲ ਉਤੇ ਕੁਝ ਕਹਿਣਾ ਹੈ?

## WALK- OUT

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿਚ ਹਾਜ਼ਰ ਮੈਂਬਰ ਨਸ਼ਿਆਂ ਦੇ ਮੁੱਦੇ ਉੱਤੇ ਦਿੱਤੇ ਗਏ ਕੰਮ ਰੋਕੂ ਪ੍ਰਸਤਾਵ ਨੂੰ ਅਸਵੀਕਾਰ ਕਰਨ ਦੇ ਰੋਸ ਵਜੋਂ [** **] ਨਾਅਰੇ ਮਾਰਦੇ ਹੋਏ ਸਦਨ ਵਿਚੋਂ ਵਾਕ ਆਊਟ ਕਰ ਗਏ।)

---

[** **] Not recorded as ordered by the Chair.

---

## THE PUNJAB TRANSPARENCY IN PUBLIC PROCUREMENT BILL, 2019 (*Resumption)*

**ਮਾਨਯੋਗ ਸਪੀਕਰ :** ਤੁਸੀਂ ਪਬਲਿਕ ਪ੍ਰਕਿਓਰਮੈਂਟ ਬਿਲ ਉਤੇ ਕੁਝ ਕਹਿਣਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਅਸੀਂ ਟਰਾਂਸਪੋਰਟ ਅਰਬਨ ਫੰਡ ਬਿਲ ਉਤੇ ਬੋਲਣਾ ਹੈ...

**ਮਾਨਯੋਗ ਸਪੀਕਰ :** ਉਹ ਨਿਕਲ ਗਿਆ ਹੈ, ਉਹ ਪਾਸ ਹੋ ਗਿਆ ਹੈ..

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਫਿਰ ਤੁਸੀਂ ਸਾਡੀ ਸੁਣੀ ਨਹੀਂ..

**ਮਾਨਯੋਗ ਸਪੀਕਰ :** ਤੁਸੀਂ ਉਠੇ ਨਹੀਂ ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਅਸੀਂ ਖੜ੍ਹੇ ਸੀ।

**ਮਾਨਯੋਗ ਸਪੀਕਰ:** ਤੁਸੀਂ ਉਠੇ ਨਹੀਂ..

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਅਸੀਂ ਕਿੰਨੇ ਚਿਰ ਦੇ ਖੜ੍ਹੇ ਹਾਂ।

**ਮਾਨਯੋਗ ਸਪੀਕਰ:** ਨਹੀਂ, ਨਹੀਂ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਸਾਨੂੰ ਖੜਿਆਂ ਨੂੰ ਪੰਜ ਮਿੰਟ ਦਾ ਸਮਾਂ ਹੋ ਗਿਆ ..

**ਮਾਨਯੋਗ ਸਪੀਕਰ :** ਤੁਸੀਂ ਪ੍ਰਕਿਓਰਮੈਂਟ ਬਿਲ ਤੇ ਕੁਝ ਕਹਿਣਾ ਹੈ?

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਤੁਸੀਂ ਸਾਡੇ ਵੱਲ ਝਾਕਿਆ ਹੀ ਨਹੀਂ। ਤੁਸੀਂ ਇੱਧਰ ਦੇਖਿਆ ਨਹੀਂ, ਸਿੱਧਾ ਪੜ੍ਹ-ਪੜ੍ਹ ਕੇ ਬਿਲ ਪਾਸ ਕਰ ਦਿੱਤਾ।

**ਮਾਨਯੋਗ ਸਪੀਕਰ :** ਇਨ੍ਹਾਂ ਨੇ ਕੁਝ ਨਹੀਂ ਕਹਿਣਾ (ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ) ਹੁਣ ਮੈਨੂੰ ਕਹਿ ਲੈਣ ਦਿਉ, ਹੁਣ ਤੁਸੀਂ ਬੈਠੋ।

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

> ਕਿ ਪੰਜਾਬ ਟਰਾਂਸਪੇਰੈਂਸੀ ਇਨ ਪਬਲਿਕ ਪ੍ਰਕਿਓਰਮੈਂਟ ਬਿਲ, 2019 ਉਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2 ਅਤੇ 3)**

**ਮਾਨਯੋਗ ਸਪੀਕਰ :** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ 2 ਅਤੇ 3 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ਾਂ 2 ਤੋਂ 64**

**ਮਾਨਯੋਗ ਸਪੀਕਰ :** ਕਿਉਂਜੋ ਕਲਾਜ਼ਾਂ 2 ਤੋਂ 64 ਤੱਕ ਕੋਈ ਸੋਧਨਾ ਨਹੀਂ ਹੈ, ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਕਲਾਜ਼ਾਂ ਇਕੱਠੀਆਂ ਹੀ ਸਦਨ ਦੀ ਵੋਟਿੰਗ ਲਈ ਰੱਖ ਦਿੱਤੀਆਂ ਜਾਣ?

(ਆਵਾਜ਼ਾਂ: ਹਾਂ ਜੀ, ਹਾਂ ਜੀ।)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ਾਂ 2 ਤੋਂ 64 ਬਿਲ ਦਾ ਹਿੱਸਾ ਹਨ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ -

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ, ਯੋਜਨਾ, ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ Punjab Transparency in Public Procurement Bill, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ Punjab Transparency in Public Procurement Bill, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ Punjab Transparency in Public Procurement Bill, 2019 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 3. THE EAST PUNJAB MINISTERS' SALARIES (AMENDMENT) BILL, 2019

**ਵਿੱਤ, ਯੋਜਨਾ, ਪ੍ਰੋਗਰਾਮ ਲਾਗੂਕਰਨ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਸ਼੍ਰੀਮਾਨ ਜੀ, ਮੈਂ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2019 ਪੇਸ਼ ਕਰਦਾ ਹਾਂ।

ਸ਼੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ –

ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

ਬਹਿਸ, ਜੇਕਰ ਕੋਈ ਹੋਵੇ?

**ਸਰਦਾਰ ਸਿਮਰਜੀਤ ਸਿੰਘ ਬੈਂਸ** : ਸਪੀਕਰ ਸਾਹਿਬ, ਮੈਂ ਬਹੁਤ ਵਾਰੀ ਲਿਖਤੀ ਰੂਪ ਵਿੱਚ ਬੇਨਤੀ ਕੀਤੀ ਹੈ ਅਤੇ ਇੱਥੇ ਹਾਊਸ ਵਿੱਚ ਵੀ ਕੀਤੀ ਹੈ ਕਿ ਕਿਰਪਾ ਕਰਕੇ ਮੈਨੂੰ ਬਿਲ ਦੀ ਕਾਪੀ ਪੰਜਾਬੀ ਵਿੱਚ ਦੇ ਦਿਆ ਕਰੋ। ਇਹ ਨਿਯਮਾਂਵਲੀ ਵਿੱਚ ਵੀ ਲਿਖਿਆ ਹੋਇਆ ਹੈ ਕਿ ਹਿੰਦੀ, ਅੰਗਰੇਜ਼ੀ ਅਤੇ ਪੰਜਾਬੀ ਵਿੱਚ ਕਾਪੀ ਮਿਲ ਸਕਦੀ ਹੈ। ਮੈਨੂੰ ਮੇਰੀ ਮਾਤ ਭਾਸ਼ਾ ਨਾਲ ਬੜਾ ਪਿਆਰ ਹੈ, 'ਜੋ ਸੁੱਖ ਛੱਜੂ ਦੇ ਚੁਬਾਰੇ ਉਹ ਬਲਖ ਨਾ ਬੁਖਾਰੇ' ਇੱਥੇ ਬਹੁਤ ਸਾਰੇ ਸੱਜਣ ਅੰਗਰੇਜ਼ੀ ਬੋਲਦੇ ਹਨ ਅਤੇ ਜਿੱਥੇ ਕਿਤੇ ਅੜ ਜਾਂਦੇ ਹਨ ਤਾਂ ਫੇਰ ਪੰਜਾਬੀ ਤੇ ਆ ਜਾਂਦੇ ਹਨ। ਸੋ, ਮੇਰੀ ਤੁਹਾਡੇ ਚਰਨਾਂ ਵਿੱਚ ਵਾਰ ਵਾਰ ਬੇਨਤੀ ਹੈ ਕਿ ਮੈਨੂੰ ਕਿਰਪਾ ਕਰਕੇ ਪੰਜਾਬੀ ਵਿੱਚ ਉਲਥਾ ਕੀਤਾ ਹੋਇਆ ਬਿਲ ਜੋ ਮੇਰੇ ਟੇਬਲ ਤੇ ਆਉਣਾ ਹੈ, ਉਹ ਪੰਜਾਬੀ ਵਿੱਚ ਦੇ ਦਿਆ ਕਰੋ।

**ਮਾਨਯੋਗ ਸਪੀਕਰ** : ਬ੍ਰਹਮ ਮਹਿੰਦਰਾ ਜੀ, ਇਹ ਐਨਸ਼ਿਓਰ ਕਰ ਦਿਓ ਕਿ ਪੰਜਾਬੀ ਵਿੱਚ ਵੀ ਬਿਲ ਦੀ ਕਾਪੀ ਸਪਲਾਈ ਹੋਵੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਠੀਕ ਹੈ ਜੀ।

**ਮਾਨਯੋਗ ਸਪੀਕਰ** : ਹੋ ਜਾਵੇਗਾ ਜੀ।

**Sardar Simarjeet Singh Bains** : Thank you, Sir.

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ** : ਸਪੀਕਰ ਸਾਹਿਬ, ਇਸ ਵਿੱਚ ਜਿਹੜੀ ਗੱਲ ਕਹੀ ਹੈ ਕਿ ਇਨਕਮ ਟੈਕਸ ਸਟੇਟ ਗੌਰਮਿੰਟ ਪੇਅ ਕਰੇਗੀ। ਫਾਈਨਾਂਸ ਮਨਿਸਟਰ ਸਾਹਿਬ ਦੇ ਸਾਮ੍ਹਣੇ ਪੰਜਾਬ ਦੇ ਬੜੇ ਇਸ਼ੂ ਆਏ ਪਰ ਉਦੋਂ ਖਜ਼ਾਨਾ ਖਾਲੀ ਹੋਣ ਦੀ ਗੱਲ, ਫਾਈਨਾਂਸ਼ੀਅਲ ਕ੍ਰਾਇਸਿਜ਼ ਦੀ ਗੱਲ ਇਨ੍ਹਾਂ ਵੱਲੋਂ ਸਾਮ੍ਹਣੇ ਲਿਆਂਦੀ ਜਾਂਦੀ ਹੈ। ਸੋ, ਅਸੀਂ ਇਸ ਬਿਲ ਦਾ ਵਿਰੋਧ ਕਰਦੇ ਹਾਂ ਕਿਉਂਕਿ ਅੱਜ ਦੇ ਸਮੇਂ ਲੋੜ ਕਿਸਾਨ ਨੂੰ ਹੈ। ਪੰਜਾਬ ਦੀਆਂ ਹੋਰ ਬਹੁਤ ਲੋੜਾਂ ਹਨ। ਆਪਾਂ ਬੰਨ੍ਹਾਂ ਤੱਕ ਦੀ ਰਿਪੇਅਰ ਨਹੀਂ ਕਰਵਾ ਸਕੇ। ਸੋ, ਅਜਿਹੇ ਸਮੇਂ ਤੇ ਬਿਲ ਲਿਆਉਣਾ, ਮੈਂ ਸਮਝਦਾ ਹਾਂ ਕਿ ਕੁਦਰਤੀ ਰੂਪ ਵਿੱਚ ਗਲਤ ਹੈ। ਇਸ ਦੀ ਅਸੀਂ ਵਿਰੋਧਤਾ ਕਰਦੇ ਹਾਂ ਅਤੇ ਇਸ ਦੇ ਨਾਲ ਹੀ ਮਨਿਸਟਰਜ਼ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਦੋਹਾਂ ਦੀਆਂ ਤਨਖਾਹਾਂ ਸਬੰਧੀ ਬਿਲ ਅੱਗੇ ਆ ਰਹੇ ਹਨ। The Salary and Allowances of Leader of Opposition in Legislative Assembly ਸਬੰਧੀ ਮੈਂ ਸਮਝਦਾ ਹਾਂ ਕਿ ਆਪਸ ਵਿੱਚ ਹੀ ਕਿਤੇ

ਇਕੱਠੇ ਬੈਠ ਕੇ ਸਾਰਾ ਕੁਝ ਤੈਅ ਕਰ ਲਿਆ ਗਿਆ ਹੈ। ਅੱਜ ਇਨ੍ਹਾਂ ਚੀਜ਼ਾਂ ਤੋਂ ਅੱਗੇ ਸੋਚਣ ਦੀ ਲੋੜ ਹੈ। ਪੰਜਾਬ ਦੀਆਂ ਹੋਰ ਬਹੁਤ ਰਿਕੁਆਇਰਮੈਂਟਸ ਹਨ, ਜਿਨ੍ਹਾਂ ਤੇ ਕੰਮ ਹੋਣਾ ਚਾਹੀਦਾ ਹੈ। ਇਸ ਲਈ ਅਸੀਂ ਇਸ ਦੀ ਵਿਰੋਧਤਾ ਕਰਦੇ ਹਾਂ।

**ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ (ਸਰਦਾਰ ਚਰਨਜੀਤ ਸਿੰਘ ਚੰਨੀ)**: ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਗੱਲ ਨੂੰ ਪੜ੍ਹ ਲੈਣ ਕਿ ਗੱਲ ਕੀ ਹੈ? ਅਸੀਂ ਸਿਰਫ ਇੰਨੀ ਗੱਲ ਕੀਤੀ ਹੈ ਕਿ ਜੋ ਸਾਡੀ ਸੈਲਰੀ, ਮੰਤਰੀਆਂ ਦੀ ਸੈਲਰੀ ਜਾਂ ਆਪੋਜ਼ੀਸ਼ਨ ਲੀਡਰ ਦੀ ਸੈਲਰੀ ਅਤੇ ਜੋ ਅਲਾਉਂਸਿਜ਼ ਮਿਲਦੇ ਹਨ, ਉਸ ਤੇ ਜੋ ਇਨਕਮ ਟੈਕਸ ਕੱਟਿਆ ਜਾਂਦਾ ਹੈ, ਉਹ ਪਿਛਲੇ ਸਾਲ ਤੱਕ ਸਰਕਾਰ ਭਰਦੀ ਸੀ। ਹੁਣ ਮਾਨਯੋਗ ਮੁੱਖ ਮੰਤਰੀ ਜੀ ਨੇ ਇਹ ਕੀਤਾ ਹੈ ਕਿ ਮੰਤਰੀ ਆਪ ਇਨਕਮ ਟੈਕਸ ਭਰਨਗੇ, ਸਰਕਾਰ ਨਹੀਂ ਭਰੇਗੀ। ਅਸੀਂ ਤਾਂ ਛੱਡਿਆ ਹੈ।(ਥੰਪਿੰਗ) ਇਸ ਤੋਂ ਅੱਗੇ ਜਿਹੜੇ perks ਹਨ, ਜਿਵੇਂ ਸਾਨੂੰ ਘਰ ਮਿਲਿਆ ਹੋਇਆ ਹੈ, ਗਾਰਡ ਮਿਲੇ ਹੋਏ ਹਨ, ਉਨ੍ਹਾਂ ਦਾ ਟੈਕਸ ਵੀ ਸਾਡੀ ਤਨਖਾਹ ਵਿਚੋਂ ਕੱਟਿਆ ਜਾਣ ਲੱਗਿਆ ਸੀ। ਉਸ ਬਾਰੇ ਹੀ ਇਹ ਸ਼ੰਸ਼ੋਧਨ ਆਇਆ ਹੈ ਕਿ ਉਹ ਸਾਡਾ ਟੈਕਸ ਨਹੀਂ ਬਣਦਾ, ਉਹ ਸਰਕਾਰ ਦਾ ਹੀ ਬਣਦਾ ਹੈ। ਮਾਨਯੋਗ ਮੁੱਖ ਮੰਤਰੀ ਜੀ ਦੀ ਤਨਖਾਹ 13 ਲੱਖ ਰੁਪਏ ਬਣਦੀ ਹੈ ਪਰੰਤੂ ਟੈਕਸ 17 ਲੱਖ ਰੁਪਏ ਬਣ ਕੇ ਆ ਗਿਆ। ਉਸ ਕਰਕੇ ਇਹ ਸ਼ੰਸ਼ੋਧਨ ਆਇਆ ਹੈ। ਮੈਂਬਰ ਸਾਹਿਬ, ਪਹਿਲਾਂ ਗੱਲ ਨੂੰ ਸਮਝ ਲੈਣ ਕਿ ਇਸ ਵਿੱਚ ਅਸਲੀਅਤ ਕੀ ਹੈ? ਇਹ ਪਹਿਲੀ ਵਾਰ ਹੋਇਆ ਹੈ ਅਤੇ ਸਾਡਾ ਪਹਿਲਾ ਸੂਬਾ ਹੈ, ਜਿੱਥੇ ਅਸੀਂ ਮਨਿਸਟਰ ਆਪਣਾ ਇਨਕਮ ਟੈਕਸ ਛੱਡ ਰਹੇ ਹਾਂ। ਇਸ ਤੋਂ ਅੱਗੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਵਿੱਚ (ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ) ਵੀ ਬਹੁਤ landlord ਅਤੇ ਧਨਾਢ ਵਿਅਕਤੀ ਹਨ। ਮੁੱਖ ਮੰਤਰੀ ਜੀ ਨੇ ਬੇਨਤੀ ਕੀਤੀ ਸੀ ਕਿ ਜੇ ਕੋਈ ਐਮ.ਐਲ.ਏ. ਸਰਕਾਰ ਵੱਲੋਂ ਟੈਕਸ ਭਰਵਾਉਣਾ ਛੱਡਣਾ ਚਾਹੁੰਦਾ ਹੈ ਤਾਂ ਉਹ ਛੱਡ ਦੇਵੇ। ਜੇਕਰ ਚੰਦੂਮਾਜਰਾ ਜੀ ਨੂੰ ਜ਼ਿਆਦਾ ਸ਼ੌਕ ਹੈ ਕਿ ਸਰਕਾਰ ਵੱਲੋਂ ਇਨਕਮ ਟੈਕਸ ਨਹੀਂ ਦਿੱਤਾ ਜਾਣਾ ਚਾਹੀਦਾ ਤਾਂ ਇਨ੍ਹਾਂ ਨੂੰ ਵੀ ਵਾਲੰਟਰਲੀ ਸਾਰੇ ਐਮ.ਐਲ.ਏਜ਼ ਨੂੰ ਕਹਿ ਦੇਣਾ ਚਾਹੀਦਾ ਹੈ ਕਿ ਅਸੀਂ ਵੀ ਸਰਕਾਰ ਵੱਲੋਂ ਟੈਕਸ ਭਰਵਾਉਣਾ ਛੱਡਦੇ ਹਾਂ, ਸਾਡੇ ਮੰਤਰੀ ਸਾਹਿਬਾਨਾਂ ਨੇ ਵਾਲੰਟਰਲੀ ਛੱਡਿਆ ਹੈ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਮੈਂ ਤਾਂ ਕਹਿਣਾ ਚਾਹੁੰਦਾ ਹਾਂ ਕਿ ਇਹ ਆਪਣਾ ਟੈਕਸ ਭਰ ਦਿਆ ਕਰਨ। ਅਸੀਂ ਇਸ ਬਿਲ ਦਾ ਵਿਰੋਧ ਕਰਦੇ ਹਾਂ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਮੰਤਰੀ ਸਾਹਿਬਾਨ ਨੇ ਇਹ ਚੰਗੀ ਗੱਲ ਕੀਤੀ ਹੈ ਕਿ ਇਹ ਆਪਣਾ ਇਨਕਮ ਟੈਕਸ ਆਪ ਭਰਦੇ ਹਨ। ਇਹ ਜਿਹੜੀ ਗੱਲ

ਹੈ, ਇਹ ਪਿਛਲੇ ਸਾਲ ਵੀ ਹੋਈ ਸੀ। ਮੁੱਖ ਮੰਤਰੀ ਸਾਹਿਬ ਨੇ ਕਿਹਾ ਸੀ ਕਿ ਆਪਣਾ ਟੈਕਸ ਆਪ ਭਰਿਆ ਜਾਵੇ, ਜਿਹੜਾ ਕੋਈ ਭਰਨਾ ਚਾਹੁੰਦਾ ਹੈ ਔਰ ਮੈਂ ਇੱਥੇ ਹੀ ਇਹ ਕਿਹਾ ਸੀ, ਮੇਰੇ ਸਾਹਮਣੇ ਉਦੋਂ ਸਾਡੇ ਸਾਬਕਾ ਮੈਂਬਰ ਸਰਦਾਰ ਸੁਖਬੀਰ ਸਿੰਘ ਬਾਦਲ ਬੈਠੇ ਸਨ। ਅੱਜ ਵੀ ਪੰਜਾਬ ਦੇ ਬਹੁਤ ਅਮੀਰ ਘਰਾਣਿਆਂ ਦੇ ਵਿੱਚੋਂ ਸਾਡੇ ਸਾਹਮਣੇ ਸਾਡੇ ਕਈ ਸਾਰੇ ਸਾਥੀ ਬੈਠੇ ਹਨ, ਮੈਂ ਨਾਮ ਨਹੀਂ ਲਵਾਂਗਾ, ਲੋਕ ਜਾਣਦੇ ਹੀ ਹਨ। ਮੈਂ ਇੱਕ ਬੇਨਤੀ ਕੀਤੀ ਸੀ ਕਿ ਮੈਂ ਤਾਂ ਇੱਕ ਸਧਾਰਨ ਜਿਹੇ ਪਰਿਵਾਰ ਵਿੱਚੋਂ ਹਾਂ। ਮੈਂ ਆਪਣਾ ਇਨਕਮ ਟੈਕਸ ਆਪ ਭਰਨ ਦੀ ਬੇਨਤੀ ਕੀਤੀ ਸੀ, ਮੇਰੀ ਬੇਨਤੀ ਤੁਸੀਂ ਵੀ ਪ੍ਰਵਾਨ ਕੀਤੀ ਸੀ ਅਤੇ ਫਾਈਨਾਂਸ ਮਨਿਸਟਰ ਸਾਹਿਬ ਨੇ ਵੀ ਪ੍ਰਵਾਨ ਕੀਤੀ ਸੀ ਅਤੇ ਮੈਂ ਆਪਣਾ ਟੈਕਸ ਆਪ ਭਰਨਾ ਸ਼ੁਰੂ ਕਰ ਦਿੱਤਾ। ਪਰ ਮੈਂ ਇੱਕ ਬੇਨਤੀ ਸਰਦਾਰ ਸੁਖਬੀਰ ਸਿੰਘ ਬਾਦਲ ਅਤੇ ਸਰਦਾਰ ਬਿਕਰਮ ਸਿੰਘ ਮਜੀਠੀਆ ਨੂੰ ਵੀ ਕੀਤੀ ਸੀ ਕਿ ਤੁਸੀਂ ਬਹੁਤ ਵੱਡੇ ਧਨਾਢ ਹੋ, ਤੁਸੀਂ ਹਿੰਦੁਸਤਾਨ ਅਤੇ ਦੁਨੀਆਂ ਦੇ ਸਭ ਤੋਂ ਅਮੀਰ ਲੋਕਾਂ ਵਿੱਚ ਆਉਂਦੇ ਹੋ, ਤੁਸੀਂ ਘੱਟੋ-ਘੱਟ ਇੰਨਾ ਕੰਮ ਤਾਂ ਤੁਸੀਂ ਕਰ ਲਵੋ ਕਿ ਆਪਣੀਆਂ ਮੋਟਰਾਂ ਦੇ ਬਿਲਾਂ ਤੇ ਸਬਸਿਡੀ ਛੱਡ ਦਿਉ ਅਤੇ ਨਾਲੇ ਆਪਣੀ ਤਨਖਾਹ ਦਾ ਟੈਕਸ ਭਰਨਾ ਸ਼ੁਰੂ ਕਰ ਦਿਉ। ਪਰ ਇਹ ਇੱਥੇ ਹੀ ਚੁੱਪ ਕਰਕੇ ਬੈਠੇ ਰਹੇ ਅਤੇ ਹੂੰ ਵੀ ਨਹੀਂ ਕੀਤੀ। ਸਪੀਕਰ ਸਾਹਿਬ, ਇਨ੍ਹਾਂ ਨੇ ਹੂੰ ਵੀ ਨਹੀਂ ਕੀਤੀ।

(ਕੁਝ ਅਵਾਜ਼ਾਂ: ਅੱਜ ਵੀ ਨਹੀਂ ਕਰ ਰਹੇ।)

ਇਹ ਅੱਜ ਵੀ ਨਹੀਂ ਕਰ ਰਹੇ। ਸਪੀਕਰ ਸਾਹਿਬ, ਮੈਂ ਇਹ ਗੱਲ ਇਸ ਕਰਕੇ ਸਦਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਹਾਥੀ ਦੇ ਦੰਦ ਖਾਣ ਨੂੰ ਹੋਰ ਅਤੇ ਦਿਖਾਉਣ ਨੂੰ ਹੋਰ ਹੁੰਦੇ ਹਨ। ਸੋ, ਇਹੋ ਜਿਹੀਆਂ ਗੱਲਾਂ ਉਦੋਂ ਕਰੋ ਜਦੋਂ ਤੁਸੀਂ ਉਹੋ ਜਿਹੇ ਹੋਵੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ...

**ਮਾਨਯੋਗ ਸਪੀਕਰ:** ਮਜੀਠੀਆ ਜੀ, ਤੁਸੀਂ ਬਿਲ ਤੇ ਕੁਝ ਕਹਿਣਾ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਹਾਂ ਜੀ, ਵੈਸੇ ਤਾਂ ਤੁਸੀਂ ਕੁਝ ਕਹਿਣ ਨਹੀਂ ਦੇਣਾ। ਸਪੀਕਰ ਸਾਹਿਬ, ਤੁਹਾਡੇ ਬੰਦਿਆਂ ਤੋਂ ਤਾਂ ਤੁਸੀਂ ਬਹੁਤ ਕੁਝ ਬੁਲਾ ਦਿੰਦੇ ਹੋ, ਸਾਡੇ ਵੇਲੇ ਪਤਾ ਨਹੀਂ ਹੋਰ....ਚਲੋ, ਤੁਹਾਡੀ ਮਰਜ਼ੀ ਹੈ ਜੀ।

**ਮਾਨਯੋਗ ਸਪੀਕਰ:** ਨਹੀਂ ਜੀ। ਨਹੀਂ।

Under Print
Not for Legal/Official use

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਬਿਲ ਤੇ ਚਰਚਾ ਸੁਣ ਰਿਹਾ ਸੀ। ਮੈਂ 'ਤੂੰ-ਤੂੰ', 'ਮੈਂ-ਮੈਂ" ਵਿੱਚ ਨਹੀਂ ਪੈਣਾ ਚਾਹੁੰਦਾ ਪ੍ਰੰਤੂ ਅਸੀਂ ਕੀ ਕੀਤਾ, ਕੀ ਨਹੀਂ ਕੀਤਾ, ਸਹੀ ਕੀਤਾ ਜਾਂ ਗਲਤ ਕੀਤਾ। ਮੈਂ ਸੋਚਦਾ ਹਾਂ ਕਿ ਜਿਹੜਾ ਮੇਰੇ ਉਧਰ ਬੈਠੇ ਵੀਰਾਂ ਨੂੰ ਫੋਬੀਆ ਹੈ, ਇਨ੍ਹਾਂ ਨੂੰ ਇਸ ਫੋਬੀਏ ਵਿੱਚੋਂ ਨਿਕਲਣਾ ਚਾਹੀਦਾ ਹੈ। ਇਨ੍ਹਾਂ ਦੀ ਸਰਕਾਰ ਬਣੀ ਨੂੰ ਢਾਈ ਸਾਲ ਹੋ ਗਏ ਹਨ, ਢਾਈ ਸਾਲਾਂ ਤੋਂ ਇਨ੍ਹਾਂ ਦੀ ਹੀ ਸਰਕਾਰ ਹੈ। ਢਾਈ ਸਾਲ ਤਾਂ ਹੋ ਗਏ, ਇਨ੍ਹਾਂ ਦਾ ਮਸਾਂ ਹੀ ਥੋੜ੍ਹਾ ਜਿਹਾ ਸਮਾਂ ਰਹਿ ਗਿਆ ਹੈ, ਹਾਲੇ ਵੀ, ਕੱਲ੍ਹ ਵੀ ਅਤੇ ਅੱਜ ਵੀ ਅਖ਼ਬਾਰਾਂ ਵਿੱਚ ਖ਼ਬਰਾ ਲੱਗੀਆਂ ਹਨ ਅਤੇ ਕਾਫੀ ਰੌਲ਼ਾ ਪਿਆ ਹੈ। ਇਸ ਕਰਕੇ ਪਤਾ ਨਹੀਂ ਕਿੰਨਾ ਚਿਰ ਇਨ੍ਹਾਂ ਦੀ ਸਰਕਾਰ ਚੱਲਣੀ ਹੈ, ਮੈਂ ਢਾਈ ਵੀ ਜ਼ਿਆਦਾ ਕਹਿ ਗਿਆ ਹਾਂ। ਮੈਂ ਇਸ ਚੱਕਰ ਵਿੱਚ ਨਹੀਂ ਪੈਂਦਾ। ਦੇਖੋ, ਇਹ ਇਨ੍ਹਾਂ ਦਾ ਅੰਦਰੂਨੀ ਮਸਲਾ ਹੈ। ਇਨ੍ਹਾਂ ਦੇ ਪ੍ਰਧਾਨ ਕੀ ....

**ਮਾਨਯੋਗ ਸਪੀਕਰ:** ਤੁਸੀਂ ਕੁਝ ਬਿਲ ਤੇ ਕਹਿਣਾ ਹੈ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੈਂ ਬਿਲ ਤੇ ਵੀ ਕਹਿਣਾ ਹੈ ਜੀ। ਇਨ੍ਹਾਂ ਦੇ ਕਈ ਬੰਦੇ ਭੱਜ ਗਏ ਹਨ, ਮੈਂ ਉਸ ਗੱਲ ਵਿੱਚ ਵੀ ਨਹੀਂ ਜਾਣਾ ਚਾਹੁੰਦਾ। ਮੈਂ ਬਿਲ ਤੇ ਆਉਂਦਾ ਹਾਂ ਕਿ ਹੁਣ ਤੁਹਾਡੀ ਸਰਕਾਰ ਹੈ, ਤੁਸੀਂ ਕਹਿ ਰਹੇ ਹੋ, ਮੰਤਰੀਆਂ ਕੋਲ ਸਾਰੀਆਂ ਸਹੂਲਤਾਂ ਹਨ। ਤੁਸੀ ਅੱਜ ਰਲ਼ ਮਿਲ ਕੇ ਕਰੋ। ਦੇਖੋ, ਜਦੋਂ ਕੋਈ ਬਿਲ ਪਾਸ ਕਰਵਾਉਣਾ ਹੁੰਦਾ ਹੈ, ਉਦੋਂ ਤਾਂ ਥਾਪੀਆਂ ਮਾਰਦੇ ਹੋ, 'ਦੇ ਤੇਰੇ ਦੀ', 'ਲੇ ਤੇਰੇ ਦੀ', ਹੁਣ ਮਾਰੋ ਥਾਪੀ ਕਿ ਮੰਤਰੀ ਆਪਣੇ ਬਿਲ ਆਪ ਦੇ ਦੇਣ, ਇਹ ਸਮਰੱਥ ਹਨ। ਇਹ ਇੰਨੇ ਵੱਡੇ ਵੱਡੇ ਮਹਿਕਮੇ ਚਲਾ ਰਹੇ ਹਨ। ਕੀ ਚੰਨੀ ਜੀ ਨੂੰ ਕਿਸੇ ਚੀਜ਼ ਦਾ ਕੋਈ ਘਾਟਾ ਹੈ? ਕੀ ਸੋਢੀ ਸਾਹਿਬ ਨੂੰ ਕਿਸੇ ਚੀਜ਼ ਦਾ ਘਾਟਾ ਹੈ? ਸਰਦਾਰ ਮਨਪ੍ਰੀਤ ਸਿੰਘ ਜੀ ਦਾ ਤਾਂ ਹਮੇਸ਼ਾ ਹੀ ਇਹ ਵਿਊ ਰਿਹਾ ਹੈ ਕਿ ਮੰਤਰੀਆਂ ਨੂੰ ਆਪਣੇ ਆਪ ਬਿਲ ਦੇ ਦੇਣੇ ਚਾਹੀਦੇ ਹਨ। ਇਸ ਲਈ ਮੇਰੇ ਵੀਰ ਇਹ ਬਿਲ ਦੇ ਦੇਣੇ ਚਾਹੀਦੇ ਹਨ। ਜੇ ਨਾ ਦੇਣ, ਤੁਹਾਨੂੰ ਤਾਂ ਦੇਖੋ ਹੁਣ ** ** ਦੀ ਥਾਂ ਡਿਊਟੀ ਹੈ।

**ਸਰਦਾਰ ਕੁਲਜੀਤ ਸਿੰਘ ਨਾਗਰਾ:** ਤੁਸੀਂ ਆਪਣਾ ਤਾਂ ਅਨਾਊਂਸ ਕਰ ਦਿਉ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੇਰੀ ਤਾਂ ਬੇਨਤੀ ਹੈ। ਮੈਂ ਤਾਂ ਨਾਲ ਹੀ ਆਊਂ ਜਦੋਂ ਇਸ ਸਬੰਧ ਵਿੱਚ ਬਿਲ ਪਾਸ ਹੋ ਗਿਆ। ਮੈਂ ਤਾਂ ਤੁਹਾਡੇ ਨਾਲ ਹੀ ਆਵਾਂਗਾ। ਮੈਂ ਬਿਲਕੁਲ ਹਮਾਇਤ ਤੇ ਖਲੋਤਾਂ ਹਾਂ। (ਵਿਘਨ)(ਸ਼ੋਰ) ਬੈਠੋ ਜੀ। ਸਪੀਕਰ ਸਾਹਿਬ, ਮੈਨੂੰ ਬੋਲ ਲੈਣ ਦਿਉ ਜੀ। (ਵਿਘਨ)

**ਮਾਨਯੋਗ ਸਪੀਕਰ:** ਮਜੀਠੀਆ ਜੀ, ਬੋਲੋ। ਨਾਗਰਾ ਜੀ, ਤੁਸੀਂ ਬੈਠ ਜਾਵੋ।

---

** ** Expunged as ordered by the Chair.

**ਸਰਦਾਰ ਬਿਕਰਮ ਸਿੰਘ ਮਜੀਠੀਆ: ** ****

**ਮਾਨਯੋਗ ਸਪੀਕਰ:** ਤੁਸੀਂ ਮਤਲਬ ਦੀ ਗੱਲ ਕਰੋ। ਬਿਲ ਤੇ ਗੱਲ ਕਰੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੈਂ ਬਿਲ ਤੇ ਹੀ ਆ ਗਿਆ ਹਾਂ ਜੀ ਕਿ ਉਸ ਗੱਲ ਦੀਆਂ ਪਾਵਰਾਂ, ਫੈਸਲਾ ਲੈਣ ਦੀਆਂ ਪਾਵਰਾਂ....

**ਮਾਨਯੋਗ ਸਪੀਕਰ:** ** ** ਸਾਹਿਬ, ਇੱਥੇ ਹੁਣ ਮੈਂਬਰ ਨਹੀਂ ਹਨ। ** ** ਬਾਰੇ ਜੋ ਕੁਝ ਕਿਹਾ ਗਿਆ ਹੈ, ਉਹ ਐਕਸਪੰਜ ਕਰ ਦਿਉ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਜਿਹੜੇ ਲੋਕ ਸਭਾ ਹਲਕਾ ਗੁਰਦਾਸਪੁਰ ਤੋਂ ਹਾਰੇ ਹੋਏ ਤੁਹਾਡੇ ਮੌਜੂਦਾ ਪ੍ਰਧਾਨ ਹਨ, ਜਿਨ੍ਹਾਂ ਦੀਆਂ ਸਾਰੀਆਂ ਹੀ ਪਾਵਰਾਂ ਮੇਰੇ ਵੀਰ ਨੂੰ ਦੇ ਦਿੱਤੀਆਂ ਹਨ, ਮੈਂ ਵੀਰ ਨੂੰ ਬੇਨਤੀ ਕਰਦਾ ਹਾਂ ਕਿ ਆਪਾਂ ਵੀ ਯੂਨੀਵਰਸਿਟੀ ਵਿੱਚ ਇੰਨਾ ਚਿਰ ਰਹੇ ਹਾਂ, ਤੁਸੀਂ ਤਾਂ ਵੱਡੇ ਗੁਣੀ ਗਿਆਨੀ ਹੋ, ਅਸੀਂ ਤਾਂ ਅਨਪੜ੍ਹ ਬੰਦੇ ਹਾਂ। ਤੁਸੀਂ ਚੌਦਾਂ ਸਾਲ ਯੂਨੀਵਰਸਿਟੀ ਵਿੱਚ ਰਹੇ ਹੋ...(ਵਿਘਨ)(ਸ਼ੋਰ) ਤੁਸੀਂ ਅੱਜ ਕੋਈ ਫੈਸਲਾ ਲਓ ਕਿ ਇਸ ਨਾਲ ਸਰਕਾਰੀ ਖਜ਼ਾਨੇ ਤੇ ਬੋਝ ਨਾ ਪਵੇ, ਇਹ ਟੈਕਸ ਆਪ ਦੇਣਾ ਪਵੇ। ਤੁਸੀਂ ਤਕੜੇ ਹੋ ਕੇ ਫੈਸਲਾ ਲਓ, ਮੈਂ ਤੁਹਾਡੇ ਨਾਲ ਹਾਂ।

**ਮਾਨਯੋਗ ਸਪੀਕਰ:**ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਕਾਂਗਰਸ ਪਾਰਟੀ ਦੇ ਮੈਂਬਰ ਸਰਕਾਰ ਕੁਲਜੀਤ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਇਕ ਦੂਜੇ ਨਾਲ ਬਹਿਸ ਰਹੇ ਸਨ।)

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ):** ਸਪੀਕਰ ਸਾਹਿਬ, ਇਹ ਜਿਹੜਾ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ ਦਾ ਐਕਟ ਹੈ, ਇਹ 1947 ਦਾ ਬਣਿਆ ਹੋਇਆ ਹੈ ਔਰ 1947 ਤੋਂ ਲੈ ਕੇ 2019 ਤੱਕ ਪੰਜਾਬ ਸਰਕਾਰ ਦੇ ਜਿੰਨੇ ਵੀ ਮੰਤਰੀ ਰਹੇ ਭਾਵੇਂ ਉਹ ਮੁਸ਼ਤਰਕਾ ਪੰਜਾਬ ਦੇ ਮੰਤਰੀ ਰਹੇ, ਭਾਵੇਂ 1966 ਤੋਂ ਬਾਅਦ ਦੇ ਰਹੇ, ਇਨ੍ਹਾਂ ਦੀਆਂ ਸੈਲਰੀਜ਼, ਇਨ੍ਹਾਂ ਨੇ ਅਲਾਉਂਸਿਜ਼ ਅਤੇ ਇਨ੍ਹਾਂ ਦੇ ਪਰਕਜ਼ ਤੇ ਜਿਹੜਾ ਇਨਕਮ ਟੈਕਸ ਬਣਦਾ ਸੀ, ਉਹ ਪੰਜਾਬ ਸਰਕਾਰ ਦਿੰਦੀ ਸੀ। ਮਾਰਚ ਮਹੀਨੇ ਵਿਚ ਸਾਡੇ ਮੁੱਖ ਮੰਤਰੀ ਜੀ ਨੇ ਕੈਬਨਿਟ ਵਿਚ ਹੁਕਮ/ ਹਦਾਇਤ ਦਿੱਤੀ ਤੇ ਮਸ਼ਵਰਾ ਦਿੱਤਾ ਕਿ ਮੰਤਰੀ ਆਪਣੀਆਂ ਸੈਲਰੀਜ਼ ਤੇ ਅਲਾਉਂਸਿਜ਼ ਦਾ ਇਨਕਮ ਟੈਕਸ ਖੁਦ ਅਦਾ ਕਰਨਗੇ। ਮੁੱਖ ਮੰਤਰੀ ਸਾਹਿਬ ਦੇ ਇਸ ਮਸ਼ਵਰੇ ਨੂੰ ਕੈਬਨਿਟ ਨੇ ਵੀ ਪਾਸ ਕਰ ਦਿੱਤਾ ਅਤੇ ਇਸ ਸਦਨ ਵਿਚ ਵੀ ਪਾਸ ਹੋ ਗਿਆ। ਸਪੀਕਰ ਸਾਹਿਬ, ਇਸ

ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ ਐਕਟ ਦੀ ਧਾਰਾ 2-ਸੀ ਵਿੱਚ ਗਲਤੀ ਨਾਲ Inadvertently ਲਿਖਿਆ ਗਿਆ, ਜਿਸ ਨਾਲ ਸੈਲਰੀਜ਼ ਤੇ ਅਲਾਉਂਸ ਉੱਤੇ ਲੱਗਣ ਵਾਲਾ ਟੈਕਸ ਤਾਂ ਮੰਤਰੀ ਹੀ ਦੇਣਗੇ ਪਰ ਸਵਾਲ ਇਹ ਖੜ੍ਹਾ ਹੋ ਗਿਆ ਕਿ ਜਿਹੜੇ ਪਰਕਜ਼ ਹੁੰਦੇ ਹਨ, ਜਿਸ ਵਿਚ ਸਰਕਾਰੀ ਮਕਾਨ, ਫਰਨੀਚਰ, ਸੋਫਾ, ਪੱਖਾ, ਲਾਈਟ ਆਦਿ ਸਾਰਾ ਕੁਝ ਆ ਜਾਂਦਾ ਹੈ, ਉਸ ਤੇ ਟੈਕਸ ਕੌਣ ਅਦਾ ਕਰੇਗਾ। ਜਿਸ ਤਰ੍ਹਾਂ ਮੇਰੇ ਵੀਰ ਚੰਨੀ ਜੀ ਨੇ ਕਿਹਾ ਹੈ ਕਿ ਮੁੱਖ ਮੰਤਰੀ ਜੀ ਦੀ ਤਨਖਾਹ 13 ਲੱਖ ਬਣਦੀ ਹੈ ਪਰ ਇਨ੍ਹਾਂ ਦੀ ਟੈਕਸ ਲਾਇਬਿਲਟੀ 17 ਲੱਖ ਬਣ ਗਈ। ਸੋ, ਇਸ ਕਾਰਨ ਅਸੀਂ ਇਹ ਅਮੈਂਡਮੈਂਟ ਲੈ ਕੇ ਆਏ ਹਾਂ। ਇਹ ਇੱਥੋਂ ਤੱਕ ਹੀ ਹੈ ਕਿ ਮੰਤਰੀ ਆਪਣੀਆਂ ਸੈਲਰੀਜ਼ ਅਤੇ ਅਲਾਉਂਸਿਜ਼ ਤੇ ਲੱਗਣ ਵਾਲਾ ਇਨਕਮ ਟੈਕਸ ਖੁਦ ਦੇਣਗੇ ਪਰ ਜਿਹੜੇ ਪਰਕਜ਼ ਹਨ, ਉਸ ਦਾ ਇਨਕਮ ਟੈਕਸ ਪੰਜਾਬ ਸਰਕਾਰ ਦੇਵੇਗੀ। ਸਪੀਕਰ ਸਾਹਿਬ, ਮੇਰੀ ਅਕਲ ਦੰਗ ਹੈ ਕਿ 72 ਸਾਲ ਤੋਂ ਜਿਨ੍ਹਾਂ ਨੇ ਇਨਕਮ ਟੈਕਸ ਨਹੀਂ ਦਿੱਤਾ, ਉਹ ਅੱਜ ਇਸ ਗੱਲ ਦਾ ਵਿਰੋਧ ਕਰ ਰਹੇ ਹਨ ਕਿ ਇਹ ਨਹੀਂ ਹੋਣਾ ਚਾਹੀਦਾ। ਸੋ, ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਇਸ ਬਿਲ ਨੂੰ ਪਾਸ ਕੀਤਾ ਜਾਵੇ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਇਕ ਮਿੰਟ ਜੀ।

**ਮਾਨਯੋਗ ਸਪੀਕਰ:** ਹੋ ਗਿਆ, ਹੋ ਗਿਆ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਹੱਕ ਵਿਚ ਹੀ ਬੋਲਾਂਗਾ।(ਵਿਘਨ...ਸ਼ੋਰ)

**ਮਾਨਯੋਗ ਸਪੀਕਰ:** ਤੁਸੀਂ ਹੱਕ ਵਿਚ ਹੀ ਬੋਲਣਾ ਹੈ।ਮੈਂ ਕਿਹਾ ਹੋ ਗਿਆ ਹੈ।ਹੁਣ ਬੈਠ ਜਾਓ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਸਿਰਲੇਖ ਬਿਲ ਦਾ ਸਿਰਲੇਖ ਬਣੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ** : ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)**: ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹੈ –

ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸਤਾਵ ਕੀਤਾ –

ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਪ੍ਰਸ਼ਨ ਹੈ –

ਕਿ ਪੂਰਬੀ ਪੰਜਾਬ ਮੰਤਰੀਆਂ ਦੀਆਂ ਤਨਖਾਹਾਂ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

## 4. THE SALARIES AND ALLOWANCES OF DEPUTY MINISTERS, PUNJAB (AMENDMENT)BILL, 2019

**ਮਾਨਯੋਗ ਸਪੀਕਰ:** ਸਰਦਾਰ ਮਨਪ੍ਰੀਤ ਸਿੰਘ ਬਾਦਲ, ਵਿੱਤ ਮੰਤਰੀ ਜੀ ਬਿਲ ਪੇਸ਼ ਕਰਨ।

**Finance Minister:** Sir, I present the Salaries and Allowances of Deputy Ministers, Punjab (Amendment) Bill, 2019.

Sir, I also propose that the Salaries and Allowances of Deputy Ministers, Punjab (Amendment) Bill, 2019 should be considered immediately.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਪੰਜਾਬ ਦੇ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਬਹਿਸ, ਜੇਕਰ ਕੋਈ ਹੈ?

(ਇਸ ਸਮੇਂ ਕੋਈ ਵੀ ਮਾਨਯੋਗ ਮੈਂਬਰ ਬਹਿਸ ਕਰਨ ਲਈ ਖੜਾ ਨਹੀਂ ਹੋਇਆ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਪੰਜਾਬ ਦੇ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼ ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 1 ਦੀ ਸਬ ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 1 ਦੀ ਸਬ ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕੀ ਕਲਾਜ਼ 1 ਸਬ ਕਲਾਜ਼ (1) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**Finance Minister**: Sir, I propose that the Salaries and Allowances of Deputy Ministers, Punjab (Amendment) Bill, 2019 should be passed.

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ–

ਕਿ ਪੰਜਾਬ ਦੇ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਪੰਜਾਬ ਦੇ ਉਪ ਮੰਤਰੀਆਂ ਦੀਆਂ ਤਨਖਾਹਾਂ ਅਤੇ ਭੱਤੇ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

---

## 5. THE SALARIES AND ALLOWANCES OF LEADER OF OPPOSITION IN LEGISLATIVE ASSEMBLY (AMENDMENT) BILL, 2019

**ਮਾਨਯੋਗ ਸਪੀਕਰ:** ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ ਜੀ ਬਿਲ ਪੇਸ਼ ਕਰਨ।

Under Print
Not for Legal/Official use

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ):** ਸ਼੍ਰੀਮਾਨ ਜੀ, ਮੈਂ ਵਿਧਾਨ ਸਭਾ ਵਿੱਚ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2019 ਪੇਸ਼ ਕਰਦਾ ਹਾਂ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ ਕਿ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ –

ਕਿ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਮਾਨਯੋਗ ਸਪੀਕਰ:** ਬਹਿਸ, ਜੇਕਰ ਕੋਈ ਹੋਵੇ ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਜਿੰਨਾ ਤੁਹਾਨੂੰ ਚੰਗਾ ਲੱਗਾ ਬੁਲਾ ਲਓ। ਬਾਕੀ ਦਾ ਤੁਸੀਂ ਕੱਟ ਹੀ ਦੇਣਾ ਹੈ। ਸਪੀਕਰ ਸਾਹਿਬ, ਅੱਜ ਇਸ ਬਿਲ ਤੇ ਤੁਸੀਂ ਡਿਸਕਸ਼ਨ ਲਿਆਏ ਹੋ, ਇਹ ਠੀਕ ਹੈ। ਪਰ ਮੈਂ ਇਸ ਦੇ ਵਿਰੋਧ ਵਿੱਚ ਖੜਾ ਹੋਇਆ ਹੈ। ਮੈਂ ਇੱਕ ਬੇਨਤੀ ਕਰਾਂਗਾ Democratic norms ਵਿੱਚ ਅਤੇ democracy ਵਿੱਚ Leader of Opposition ਦੀ ਇੱਕ ਬੜੀ ਵੱਡੀ ਅਹਿਮੀਅਤ ਹੈ। Transparency, accountability, checks and balances ਵੀ ਹੁੰਦੇ ਹਨ।(ਵਿਘਨ) ਮੈਂ ਉਸੇ ਗੱਲ ਤੇ ਆ ਰਿਹਾ ਹਾਂ, ਤਨਖਾਹ ਵਗੈਰਾ everything is related. ਵਿਰੋਧੀ ਧਿਰ ਦੇ ਨੇਤਾ ਲਈ Democratic norms, Constitution, Representation of the People Act, ਉਨ੍ਹਾਂ ਸਾਰੀਆਂ ਚੀਜ਼ਾਂ ਦੀਆਂ ਧੱਜੀਆਂ ਉਡਾਈਆਂ ਜਾ ਰਹੀਆਂ ਹਨ। ਆਪਾਂ ਉਸ ਦੀ ਤਨਖਾਹ ਦੀ ਗੱਲ ਕਰਦੇ ਹਾਂ। ਆਪਾਂ ਉਸ ਦੇ ਭੱਤਿਆਂ ਦੀ ਗੱਲ ਕਰਦੇ ਹਾਂ। ਆਪਾਂ ਇਹ ਫੈਸਲਾ ਕਰਦੇ ਹਾਂ ਕਿ ਉਸ ਨੂੰ ਮਿਲਣਾ ਕੀ ਚਾਹੀਦਾ ਹੈ। ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਦੇ ਵਿੱਚ..(ਵਿਘਨ)

**ਮਾਨਯੋਗ ਸਪੀਕਰ :** ਤੁਸੀਂ ਕਹਿਣਾ ਕੀ ਚਾਹੁੰਦੇ ਹੋ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ** **

**ਮਾਨਯੋਗ ਸਪੀਕਰ:** ਚਲੋ, ਪ੍ਰਸ਼ਨ ਹੈ।

---

** ** Not recorded as ordered by the Chair.

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਓ। ਸਪੀਕਰ ਸਾਹਿਬ, ਅਗਲੀ ਗੱਲ ਸੁਣ ਲਓ। ....(ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ)(ਵਿਘਨ)(ਸ਼ੋਰ)

**ਮਾਨ**ਯੋਗ ਸਪੀਕਰ: ਜੋ ਕੁਝ ਵੀ ਬੋਲਿਆ ਜਾ ਰਿਹਾ ਹੈ, ਉਸ ਨੂੰ ਰਿਕਾਰਡ ਨਾ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2019 ਤੇ ਤੁਰੰਤ ਵਿਚਾਰ ਕੀਤਾ ਜਾਵੇ।

*ਪ੍ਰਸਤਾਵ ਪ੍ਰਵਾਨ ਹੋਇਆ।*

**ਮਾਨਯੋਗ ਸਪੀਕਰ:** ਹੁਣ ਸਦਨ ਬਿਲ ਤੇ ਕਲਾਜ਼-ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

**ਕਲਾਜ਼ 2**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ।

*ਪ੍ਰਸਤਾਵ ਪ੍ਰਵਾਨ ਹੋਇਆ।*

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਲਜੀਤ ਸਿੰਘ ਨਾਗਰਾ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਕਲਾਜ਼ 1 ਦੀ ਸਬ-ਕਲਾਜ਼ (1)**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

**ਸਿਰਲੇਖ**

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

ਕਿ ਸਿਰਲੇਖ ਬਿਲ ਦਾ ਸਿਰਲੇਖ ਹੈ

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਹੁਣ ਮੰਤਰੀ ਸਾਹਿਬ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ)** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ-

ਕਿ ਵਿਧਾਨ ਸਭਾ ਵਿੱਚ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਵਿਧਾਨ ਸਭਾ ਵਿੱਚ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ, ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਕੁਲਜੀਤ ਸਿੰਘ ਨਾਗਰਾ ਅਤੇ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਕੁਲਤਾਰ ਸਿੰਘ ਸੰਧਵਾਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨ੍ਹਾਂ ਇਜਾਜ਼ਤ ਬੋਲ ਰਹੇ ਸਨ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

Under Print
Not for Legal/Official use

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਵਿਧਾਨ ਸਭਾ ਵਿੱਚ ਵਿਰੋਧੀ ਧਿਰ ਦੇ ਨੇਤਾ ਦੀ ਤਨਖਾਹ ਅਤੇ ਭੱਤੇ (ਸੋਧਨਾ) ਬਿਲ, 2019 ਪਾਸ ਕੀਤਾ ਜਾਵੇ।

***ਪ੍ਰਸਤਾਵ ਪ੍ਰਵਾਨ ਹੋਇਆ।***

**ਮਾਨਯੋਗ ਸਪੀਕਰ:** ਸਦਨ ਅਣਮਿੱਥੇ ਸਮੇਂ ਲਈ ਸਥਗਿਤ ਕੀਤਾ ਜਾਂਦਾ ਹੈ।

*12.26 ਵਜੇ ਬਾਅਦ ਦੁਪਹਿਰ (*ਇਸ ਸਮੇਂ ਸਦਨ ਅਣਮਿੱਥੇ ਸਮੇਂ ਲਈ ਸਥੱਗਿਤ ਹੋ ਗਿਆ।)

---